ਕਲਕਤੇ ਦੇ ਪਾਠਕਾਂ ਤੱਕ ਪੁਚਾਉਂਦਾ। ਤੁਸੀਂ ਸਮਝ ਸਕਦੇ ਹੋ ਕਿ ਪੱਛਮ ਦੇ ਜੀਵਨ ਨਾਲੋਂ ਇਹ ਜਿੰਦਗੀ ਬਿਲਕੁਲ ਵੱਖ ਕਿਸਮ ਦੀ ਸੀ। ਮੈਨੂੰ ਨਹੀਂ ਪਤਾ ਪੱਛਮੀ ਸ਼ਾਇਰ ਤੇ ਲੇਖਕ ਅਪਣੀ ਜੁਆਨੀ ਦੇ ਦਿਨ ਇਸ ਤਰ੍ਹਾਂ ਅਗਿਆਤਵਾਸ ਵਿਚ ਬਿਤਾਂਉਂਦੇ ਹੋਣਗੇ। ਮੈਨੂੰ ਪਤਾ ਹੈ ਪੱਛਮੀ ਦੁਨੀਆਂ ਵਿਚ ਇਸ ਤਰ੍ਹਾਂ ਦੇ ਬਣਵਾਸ ਦੀ ਭੋਰਾ ਸੰਭਾਵਨਾ ਨਹੀਂ।

ਇਸ ਤਰ੍ਹਾਂ ਜੀਵਨ ਤੁਰਦਾ ਰਿਹਾ। ਆਪਣੇ ਦੇਸ ਵਾਸੀਆਂ ਵਾਸਤੇ ਵੀ ਮੈਂ ਪੂਰਾ ਅਜਨਬੀ ਸੀ। ਮੇਰੇ ਆਲੇ ਦੁਆਲੇ ਦੇ ਮੇਰੇ ਪੇਂਡੂ ਵਸਨੀਕਾਂ ਤੋਂ ਇਲਾਵਾ ਕੋਈ ਨੀ ਸੀ ਮੈਨੂੰ ਜਾਣਦਾ। ਮੈਂ ਇਸ ਹਾਲਤ ਵਿਚ ਸਤੁੰਸ਼ਟ ਸਾਂ, ਭੀੜਾਂ ਦੀ ਉਤਸੁਕਤਾ ਤੋਂ ਮੁਕਤ।

ਫਿਰ ਉਹ ਸਮਾਂ ਆਇਆ ਜਦੋਂ ਮੈਂ ਸੋਚਿਆ, ਹੁਣ ਇਸ ਬਣਵਾਸ ਵਿਚੋਂ ਨਿਕਲ ਕੇ ਆਪਣੇ ਭਰਾਵਾਂ ਭੈਣਾ ਲਈ ਕੁਝ ਕਰਾਂ। ਕੇਵਲ ਜੀਵਨ ਦੀਆਂ ਸਮੱਸਿਆਵਾਂ ਤੇ ਧਿਆਨ ਕੇਂਦਰਤ ਨਾ ਕਰਾਂ ਜਾਂ ਅਪਣੇ ਸੁਫ਼ਨਿਆਂ ਨੂੰ ਕਾਗਜ ਤੇ ਉਤਾਰਦਾ ਨਾ ਫਿਰਾਂ ਸਗੋਂ ਕੁਝ ਠੋਸ ਕਰਾਂ, ਆਪਣੇ ਖਿਆਲਾਂ ਨੂੰ ਅਮਲ ਵਿਚ ਲਿਆਵਾਂ।

ਮੇਰੇ ਦਿਮਾਗ ਵਿਚ ਕੇਵਲ ਇਕ ਗਲ ਬੈਠੀ ਕਿ ਮੈਂ ਬੱਚਿਆਂ ਨੂੰ ਪੜ੍ਹਾਵਾਂ। ਇਹ ਗਲ ਨਹੀਂ ਕਿ ਮੈਂ ਯੋਗ ਅਧਿਆਪਕ ਸਾਂ, ਮੈਂ ਤਾਂ ਖੁਦ ਠੀਕ ਢੰਗ ਨਾਲ ਵਿਦਿਆ ਹਾਸਲ ਨਹੀਂ ਕਰ ਸਕਿਆ। ਕਾਫ਼ੀ ਸਮਾਂ ਝਿਜਕਦਾ ਰਿਹਾ, ਫਿਰ ਸੋਚਿਆ - ਮੈਂ ਕੁਦਰਤ ਨੂੰ ਪਿਆਰ ਕਰਨ ਵਾਲਾ ਬੰਦਾ ਹਾਂ ਇਸ ਕਰਕੇ ਬੱਚਿਆਂ ਨੂੰ ਯਕੀਨਨ ਪਿਆਰ ਕਰਦਾ ਹਾਂ। ਮੇਰਾ ਨਿਸ਼ਾਨਾ ਇਕ ਅਜਿਹੀ ਸੰਸਥਾ ਖੜ੍ਹੀ ਕਰਨ ਦਾ ਸੀ ਜਿਥੇ ਬੱਚੇ ਜੀਵਨ ਦੀ ਖੁਸ਼ੀ ਅਤੇ ਸੁਤੰਤਰਤਾ ਮਾਣਨ, ਕੁਦਰਤ ਨਾਲ ਇਕ ਰਸ ਹੋਣ। ਮੈਂ ਉਸ ਦੌਰ ਵਿਚ ਅਪਣਾ ਬਚਪਨ ਲੰਘਾਇਆ ਸੀ ਜਦੋਂ ਵਿਦਿਆ ਸਾਹ ਘੁਟਣ ਵਾਲੇ ਮਾਹੌਲ ਵਿਚ ਮਸ਼ੀਨੀ ਤਰੀਕੇ ਨਾਲ ਦਿਤੀ ਜਾਂਦੀ ਸੀ ਜੋ ਬੱਚਿਆਂ ਦਾ ਉਤਸ਼ਾਹ ਮਾਰ ਦਿੰਦੀ। ਬੱਚੇ ਵਿਚ ਤਾਂ ਜਾਣਨ ਦੀ ਅਨੰਤ ਪਿਆਸ ਹੁੰਦੀ ਹੈ ਪਰ ਉਹ ਮਰ ਜਾਂਦੀ ਹੈ ਕਿਉਂਕਿ ਸਿਖਾਣ ਦਾ ਤਰੀਕਾ ਠੀਕ ਨਹੀਂ।

ਮੇਰੇ ਆਲੇ ਦੁਆਲੇ ਕੁਝ ਮੁੰਡੇ ਸਨ, ਮੈਂ ਉਨ੍ਹਾਂ ਨੂੰ ਪੜ੍ਹਾਉਣਾ ਸ਼ੁਰੂ ਕਰ ਦਿੱਤਾ, ਉਨ੍ਹਾਂ ਨੂੰ ਖੁਸ਼ ਰੱਖਣ ਦੀ ਕੋਸ਼ਿਸ਼ ਕਰਦਾ। ਮੈਂ ਉਨ੍ਹਾਂ ਦਾ ਸਾਥੀ ਸਾਂ, ਉਨ੍ਹਾਂ ਨਾਲ ਖੇਡਦਾ ਵੀ ਹਸਦਾ ਵੀ। ਛੋਟਿਆਂ ਛੋਟਿਆਂ ਵਿਚ ਮੈਂ ਥੋੜਾ ਵੱਡਾ ਬੱਚਾ ਸਾਂ। ਇਸ ਆਜ਼ਾਦ ਫਿਜ਼ਾ ਵਿਚ ਅਸੀਂ ਸਾਰੇ ਵਿਕਸਿਤ ਹੋਣ ਲੱਗੇ। ਬੱਚਿਆਂ ਦੀ ਖੁਸ਼ੀ, ਜੋਸ਼, ਗੱਲਾਂ ਅਤੇ ਗੀਤ, ਹਵਾਵਾਂ ਵਿਚ ਖੁਸ਼ੀਆਂ ਦੀ ਮਹਿਕ ਘੋਲ ਦਿੰਦੇ, ਇਹ ਸ਼ਰਬਤ ਮੈਂ ਹਰ ਰੋਜ਼ ਪੀਂਦਾ। ਸੂਰਜ ਛਿਪਣ ਵੇਲੇ ਇਕਾਂਤ ਵਿਚ ਮੈਂ ਇਕੱਲਾ ਬੈਠ ਕੇ ਦਰਖਤ ਤੇ ਦਰਖਤਾਂ ਦੀਆਂ ਦੂਰ ਤੱਕ ਲੰਮੀਆਂ ਛਾਵਾਂ ਦੇਖਦਾ। ਮੈਨੂੰ ਇਨ੍ਹਾਂ ਵਿਚੋਂ

ਵੀ ਉਹੋ ਆਵਾਜ਼ਾਂ ਸੁਣਾਈ ਦਿੰਦੀਆਂ ਜੋ ਦਿਨੇ ਸੁਣੀਆਂ ਸਨ। ਦਰਖਤ ਧਰਤੀ ਦੀ ਹਿਕ ਵਿਚੋਂ ਨਿਕਲੇ ਅਨੰਤ ਅਕਾਸ਼ ਵੱਲ ਉਠਦੇ ਜੀਵਨ ਦੇ ਫੁਹਾਰੇ ਲਗਦੇ। ਮਨੁਖਤਾ ਦੇ ਦਿਲ ਵਿਚਲੀਆਂ ਸਾਰੀਆਂ ਖੁਸ਼ੀਆਂ ਤੇ ਸਾਰੇ ਹਉਕੇ ਧਰਤੀ ਤੋਂ ਉੱਠ ਕੇ ਅਸਮਾਨ ਵੱਲ ਜਾਂਦੇ ਸਾਫ਼ ਦਿਖਾਈ ਦਿੰਦੇ। ਮੈਂ ਸੋਚਦਾ ਮੇਰੇ ਵਰਗੇ ਵੱਡੀ ਉਮਰ ਦੇ ਬੱਚੇ ਵੀ ਆਪਣੀ ਵੇਦਨਾ ਆਕਾਸ਼ ਤੱਕ ਪੁਚਾ ਸਕਦੇ ਹਨ। ਇਹੋ ਗੱਲ ਬਾਰ ਬਾਰ ਮਹਿਸੂਸ ਹੁੰਦੀ।

ਅਜਿਹੇ ਮਾਹੌਲ ਵਿਚ ਗੀਤਾਂਜਲੀ ਵਿਚਲੇ ਗੀਤ ਲਿਖੇ। ਭਾਰਤੀ ਅਸਮਾਨ ਦੇ ਤਾਰਿਆਂ ਦੀ ਸ਼ਾਨ ਹੇਠ ਅੱਧੀ ਅੱਧੀ ਰਾਤ ਤੱਕ ਮੈਂ ਆਪਣੇ ਗੀਤ ਗਾਉਂਦਾ। ਫੇਰ ਅੰਮ੍ਰਿਤ ਵੇਲਾ ਹੁੰਦਾ, ਸ਼ਾਮ ਦੀਆਂ ਸੁਨਹਿਰੀ ਧੁੱਪਾਂ ਹੁੰਦੀਆਂ, ਮੈਂ ਲਿਖੀ ਜਾਂਦਾ, ਇਉਂ ਕਰਦਿਆਂ ਮੈਨੂੰ ਲਗਾ ਇਕ ਵਾਰ ਫੇਰ ਮੈਂ ਬਾਹਰ ਨਿਕਲਾਂ ਤੇ ਵਡੀ ਦੁਨੀਆਂ ਦੇ ਦਿਲ ਨੂੰ ਮਿਲਾਂ।

ਮੈਂ ਦੇਖ ਰਿਹਾ ਸਾਂ ਕਿ ਆਪਣੇ ਵਿਦਿਆਰਥੀਆਂ ਨੂੰ ਮਿਲਦਿਆਂ ਵਾਸਤਵ ਵਿਚ ਮੈਂ ਵਡੇ ਸੰਸਾਰ ਨੂੰ ਮਿਲਣ ਦੀ ਤਿਆਰੀ ਕਰ ਰਿਹਾਂ। ਇਸੇ ਸਮੇਂ ਮੈਨੂੰ ਖਿਆਲ ਆਇਆ ਕਿ ਮੈਂ ਪੱਛਮ ਦੇ ਜਹਾਨ ਨੂੰ ਵੀ ਮਿਲਾਂ। ਮੈਂ ਇਸ ਗੱਲੋਂ ਚੇਤੰਨ ਸਾਂ ਕਿ ਵਰਤਮਾਨ ਸਦੀ ਪੱਛਮੀ ਮਨੁਖ ਦੀ ਹੈ ਜਿਸ ਵਿਚ ਬੇਅੰਤ ਸ਼ਕਤੀ ਹੈ। ਉਸ ਕੋਲ ਦੁਨੀਆਂ ਦੀ ਤਾਕਤ ਹੈ, ਉਸ ਦਾ ਜੀਵਨ ਸਾਰੀਆਂ ਹੱਦਾਂ ਤੋੜ ਕੇ ਬਾਹਰ ਫੈਲ ਰਿਹਾ ਹੈ ਤੇ ਭਵਿਖ ਵਾਸਤੇ ਸੰਦੇਸ਼ ਸਿਰਜ ਰਿਹਾ ਹੈ। ਮੈਂ ਸੋਚਿਆ ਮਰਨ ਤੋਂ ਪਹਿਲਾਂ ਪੱਛਮ ਵਿਚ ਜਾਵਾਂ ਤੇ ਉਸ ਗੁਪਤ ਇਬਾਦਤਗਾਹ ਵਿਚ ਮਿਲਾਂ ਜਿਥੇ ਰੂਹਾਨੀਅਤ ਦਾ ਵਾਸਾ ਹੈ। ਮੈਂ ਸੋਚਿਆ ਆਪਣੀ ਸਾਰੀ ਸ਼ਕਤੀ ਅਤੇ ਜੀਵਨ ਦੀਆਂ ਪ੍ਰਤਿਭਾਵਾਂ ਵਾਲਾ ਰੂਹਾਨੀ ਆਦਮੀ ਪੱਛਮ ਵਿਚ ਮੌਜੂਦ ਹੈ।

ਇਸ ਤਰ੍ਹਾਂ ਮੈਂ ਬਾਹਰ ਆਇਆ। ਗੀਤਾਂਜਲੀ ਦੀਆਂ ਬੰਗਲਾ ਕਵਿਤਾਵਾਂ ਨੂੰ ਮੈਂ ਅੰਗਰੇਜ਼ੀ ਵਿਚ ਅਨੁਵਾਦਣਾ ਸ਼ੁਰੂ ਕਰ ਦਿਤਾ। ਇਸ ਜ਼ਬਾਨ ਦਾ ਮਾਹਿਰ ਨਾ ਹੋਣ ਕਾਰਨ ਮੈਂ ਅਜੇ ਇਸ ਅਨੁਵਾਦ ਨੂੰ ਛਪਵਾਉਣ ਬਾਰੇ ਨਹੀਂ ਸੀ ਸੋਚਿਆ। ਬਸ ਖਰੜਾ ਲੈਕੇ ਪੱਛਮ ਵਿਚ ਪੁੱਜ ਗਿਆ। ਮੈਂ ਅੰਗਰੇਜ਼ਾਂ ਨੂੰ ਇਹ ਕਵਿਤਾਵਾਂ ਸੁਣਾਈਆਂ ਵੀ ਪੜ੍ਹਾਈਆਂ ਵੀ। ਉਨ੍ਹਾਂ ਨੂੰ ਚੰਗੀਆਂ ਲੱਗੀਆਂ, ਯਾਨੀ ਕਿ ਮੈਨੂੰ ਪ੍ਰਵਾਨ ਕਰ ਲਿਆ ਗਿਆ। ਬਗੈਰ ਇੰਤਜ਼ਾਰ ਕਰਵਾਇਆਂ ਪੱਛਮ ਨੇ ਮੇਰੇ ਵਾਸਤੇ ਆਪਣਾ ਦਿਲ ਖੋਲ੍ਹ ਦਿੱਤਾ।

ਮੈਂ, ਜਿਹੜਾ ਅੱਧੀ ਸਦੀ ਬਣਵਾਸੀ ਰਿਹਾ, ਪੱਛਮ ਤੋਂ ਦੂਰ, ਮੈਨੂੰ ਇਕ ਦਮ ਪ੍ਰਵਾਨ ਕਰ ਲਿਆ ਜਾਵੇਗਾ, ਜਿਵੇਂ ਮੈਂ ਪੱਛਮ ਦਾ ਵੀ ਕਵੀ ਹੋਵਾਂ ਇਹ ਮੇਰੇ ਲਈ ਕਰਾਮਾਤ ਸੀ। ਮੈਂ ਹੈਰਾਨ ਹੋਇਆ ਪਰ ਮਹਿਸੂਸ ਕੀਤਾ ਕਿ ਜਿਹੜੇ ਸਾਲ ਮੈਂ ਬਣਵਾਸ ਵਿਚ ਗੁਜਾਰੇ ਤੇ ਉਥੋਂ ਜੋ ਸ਼ਾਂਤੀ ਮੈਨੂੰ

ਹਾਸਲ ਹੋਈ ਉਸ ਦੀ ਤਾਂ ਬਹੁਤੀ ਲੋੜ ਪੱਛਮ ਨੂੰ ਸੀ ਜੋ ਵਧੀਕ ਗਤੀਸ਼ੀਲ ਹੋਣ ਕਰਕੇ ਸ਼ਾਂਤੀ ਲਈ ਪਿਆਸਾ ਹੈ। ਗੰਗਾ ਕਿਨਾਰੇ ਬਚਪਨ ਦੇ ਜਿਹੜੇ ਇਕਾਂਤ ਦਿਨ ਗੁਜ਼ਾਰੇ ਉਨ੍ਹਾਂ ਨੇ ਮੈਨੂੰ ਯੋਗਤਾ ਦਿਤੀ। ਇਨ੍ਹਾਂ ਵਰ੍ਹਿਆਂ ਦੀ ਸ਼ਾਂਤੀ ਮੇਰੇ ਦਿਲ ਵਿਚ ਜਮ੍ਹਾਂ ਹੋ ਗਈ। ਮੈਂ ਪੱਛਮੀ ਬੰਦੇ ਅਗੇ ਇਸ ਨੂੰ ਰੱਖਿਆ ਤਾਂ ਖੁਸ਼ੀ ਖੁਸ਼ੀ ਉਸਨੇ ਮਨਜ਼ੂਰ ਕਰ ਲਿਆ।

ਜਿਹੜੀ ਪ੍ਰਸ਼ੰਸਾ ਮਿਲੀ, ਉਹ ਮੈਨੂੰ ਇਕ ਬੰਦੇ ਨੂੰ ਨਹੀਂ ਮਿਲੀ। ਮੇਰੇ ਅੰਦਰਲਾ ਪੂਰਬ, ਪੱਛਮ ਤੱਕ ਪੁੱਜਾ। ਪੂਰਬ ਕੀ ਮਾਨਵਤਾ ਦੀ ਮਾਂ ਨਹੀਂ? ਹਸਦੇ ਖੇਡਦੇ ਪੱਛਮੀ ਬੱਚੇ ਜਦੋਂ ਸੱਟਾਂ ਖਾ ਬੈਠਣ, ਜਦੋਂ ਲਾਚਾਰ ਹੋ ਜਾਣ, ਜਦੋਂ ਭੁੱਖ ਲਗੀ ਹੋਏ, ਉਦੋਂ ਕੀ ਉਹ ਪੂਰਬੀ ਮਾਂ ਵੱਲ ਨਹੀਂ ਝਾਕਦੇ? ਇਸ ਮਾਂ ਤੋਂ ਉਨ੍ਹਾਂ ਨੂੰ ਖੁਰਾਕ ਮਿਲਦੀ ਹੈ, ਰਾਤ ਦਾ ਚੈਨ ਮਿਲਦਾ ਹੈ। ਕੀ ਕਦੀ ਉਹ ਨਿਰਾਸ ਹੋਏ ਹਨ ਇਸ ਮਾਂ ਵੱਲੋਂ ?

ਚੰਗੀ ਕਿਸਮਤ ਨੂੰ ਮੈਂ ਉਦੋਂ ਤੁਹਾਡੇ ਕੋਲ ਆਇਆ ਜਦੋਂ ਤੁਸੀਂ ਪੂਰਬ ਵੱਲ ਦੇਖਣ ਲਗੇ ਸੀ ਕਿ ਕੁਝ ਮਿਲੇਗਾ ਉਧਰੋਂ। ਪੂਰਬ ਦਾ ਪ੍ਰਤੀਨਿਧ ਹੋਣ ਦਾ ਇਨਾਮ ਆਪਣੇ ਪੂਰਬੀ ਮਿੱਤਰਾਂ ਤੋਂ ਮੈਨੂੰ ਪਹਿਲੋਂ ਹੀ ਮਿਲ ਚੁੱਕਾ ਹੈ।

ਮੈਂ ਤੁਹਾਨੂੰ ਵਿਸ਼ਵਾਸ ਦੁਆਉਂਦਾ ਹਾਂ ਕਿ ਜਿਹੜਾ ਇਨਾਮ ਤੁਸੀਂ ਮੈਨੂੰ ਦਿਤਾ ਹੈ ਇਹ ਮੈਂ ਆਪਣੇ ਆਪ ਉਪਰ ਖਰਚ ਕੇ ਜ਼ਾਇਆ ਨਹੀਂ ਕਰਾਂਗਾ। ਮੈਨੂੰ, ਇਕ ਬੰਦੇ ਨੂੰ ਨਾ ਇਹ ਇਨਾਮ ਮਿਲਿਆ ਹੈ ਨਾ ਮੈਂ ਇਕੱਲਾ ਇਸ ਨੂੰ ਸਵੀਕਾਰ ਕਰਨ ਦਾ ਹੱਕਦਾਰ ਹਾਂ ਇਸ ਕਰਕੇ ਮੈਂ ਇਹ ਹੋਰਨਾ ਵਾਸਤੇ ਵਰਤਾਂਗਾ। ਇਹ ਮੈਂ ਪੂਰਬ ਦੇ ਬੱਚਿਆਂ ਨਮਿੱਤ ਰੱਖਾਂਗਾ। ਇਹ ਇਕ ਬੀਜ ਵਾਂਗ ਹੈ, ਜਦੋਂ ਇਸਨੂੰ ਬੀਜ ਦਿੰਦੇ ਹਾਂ, ਬੂਟਾ ਉੱਗ ਕੇ ਰੁੱਖ ਬਣਦਾ ਹੈ। ਬੀਜਣ ਵਾਲੇ ਨੂੰ ਹੋਰ ਬੀਜ ਵੀ ਦਿੰਦਾ ਹੈ, ਫਲ ਵੀ ਦਿੰਦਾ ਹੈ। ਮੈਂ ਇਕ ਵਿਸ਼ਵਵਿਦਿਆਲਾ ਸਥਾਪਤ ਕਰਾਂਗਾ, ਇਹ ਅਜਿਹੀ ਥਾਂ ਹੋਏਗੀ ਜਿਥੇ ਪੱਛਮੀ ਬੱਚੇ ਆਪਣੇ ਪੂਰਬੀ ਭਰਾਵਾਂ ਨਾਲ ਮਿਲ ਕੇ ਸੱਚ ਦੀ ਤਲਾਸ਼ ਕਰਨਗੇ। ਇਥੋਂ ਉਨ੍ਹਾਂ ਨੂੰ ਉਹ
ਖਜ਼ਾਨੇ ਮਿਲਣਗੇ ਜਿਨ੍ਹਾਂ ਨਾਲ ਸਾਰੀ ਮਨੁਖਤਾ ਅਮੀਰ ਹੋਏਗੀ।

ਮੈਂ ਤੁਹਾਨੂੰ ਯਾਦ ਕਰਵਾਵਾਂ, ਭਾਰਤ ਦੀ ਸ਼ਾਨਾਮੱਤੀ ਸਭਿਅਤਾ ਵਿਚ ਕਦੀ ਮਹਾਨ ਯੂਨੀਵਰਸਿਟੀ ਹੋਇਆ ਕਰਦੀ ਸੀ। ਦੀਵਾ ਬਾਲ ਦਿੰਦੇ ਹਾਂ ਤਾਂ ਇਸ ਦੀ ਰੌਸ਼ਨੀ ਮਨਮਰਜ਼ੀ ਨਾਲ ਬੰਨ੍ਹ ਨਹੀਂ ਸਕਦੇ ਫਿਰ ਆਪਾਂ। ਇਹ ਦੁਨੀਆਂ ਤੱਕ ਪੁਜਦੀ ਹੈ। ਭਾਰਤ ਦੀ ਸਭਿਅਤਾ ਵਿਚ ਸ਼ਾਨ ਸੀ, ਸਿਆਣਪ ਸੀ ਤੇ ਅਮੀਰੀ ਸੀ। ਇਹ ਖਜ਼ਾਨੇ ਭਾਰਤ ਨੇ ਆਪਣੇ ਬੱਚਿਆਂ ਵਾਸਤੇ ਜੰਦਰਿਆਂ ਅੰਦਰ ਬੰਦ ਨਹੀਂ ਕੀਤੇ। ਚੀਨੀ, ਜਾਪਾਨੀ, ਈਰਾਨੀ ਸਭ ਕੌਮਾਂ ਦੇ ਲੋਕ ਆਉਂਦੇ ਤੇ ਭਾਰਤ ਵਿਚ

ਜੋ ਬਿਹਤਰੀਨ ਹੁੰਦਾ, ਲੈਕੇ ਵਾਪਸ ਜਾਂਦੇ। ਤੁਹਾਨੂੰ ਪਤਾ ਹੋਏਗਾ ਸ਼ਾਇਦ ਕਿ ਭਾਰਤ ਵਿਚ ਪੈਸੇ ਲੈਕੇ ਵਿਦਿਆ ਦੇਣ ਦੀ ਪਰੰਪਰਾ ਨਹੀਂ ਸੀ। ਇਹ ਸਮਝਿਆ ਜਾਂਦਾ ਸੀ ਕਿ ਜਿਸ ਪਾਸ ਵਿਦਿਆ ਹੈ ਉਸਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਵਿਦਿਆਰਥੀਆਂ ਵਿਚ ਵੰਡੇ। ਵਿਦਿਆਰਥੀ ਅਧਿਆਪਕ ਦੇ ਪਿਛੇ ਮੰਗਤਿਆਂ ਵਾਂਗ ਫਿਰਦੇ ਰਹਿਣ, ਇਉਂ ਨਹੀਂ ਹੁੰਦਾ ਸੀ, ਅਧਿਆਪਕ ਦਾ ਖੁਦ ਇਹ ਮਿਸ਼ਨ ਸੀ ਕਿ ਵੰਡਣਾ ਪਵਿਤਰ ਫਰਜ਼ ਹੈ। ਭਾਰਤ ਦੇ ਵਖ ਵਖ ਪ੍ਰਾਂਤਾਂ ਵਿਚ ਇਸੇ ਉਦੇਸ਼ ਦੀ ਪੂਰਤੀ ਵਾਸਤੇ ਗੁਰੂਕੁਲਾਂ ਚੱਲੀਆਂ।

ਮੈਨੂੰ ਲਗਦਾ ਹੈ ਮਨੁਖਤਾ ਪਾਸ ਹੁਣ ਉਹ ਹਮਦਰਦੀ, ਦਰਿਆਦਿਲੀ ਨਹੀਂ ਰਹੀ। ਪੱਛਮੀ ਨਸਲਾਂ ਦੇ ਭਾਰਤ ਵਿਚ ਆਉਣ ਨਾਲ ਸਾਡਾ ਆਪਣੀ ਸਭਿਅਤਾ ਵਿਚੋਂ ਵਿਸ਼ਵਾਸ ਟੁੱਟ ਗਿਆ ਹੈ। ਪਦਾਰਥਕ ਪ੍ਰਭੁਤਾ ਹਾਵੀ ਹੋ ਗਈ ਹੈ। ਇਕ ਸਦੀ ਤੋਂ ਭਾਰਤੀ ਵਿਦਿਆਰਥੀ ਭੂਤਕਾਲ ਦੀ ਆਪਣੀ ਸਭਿਅਤਾ ਬਾਬਤ ਅਣਜਾਣ, ਅਗਿਆਨੀ ਹੋ ਗਏ ਹਨ। ਕੇਵਲ ਅਸੀਂ ਇਸ ਤੋਂ ਵੰਚਿਤ ਨਹੀਂ ਹੋਏ, ਉਹ ਵੀ ਵੰਚਿਤ ਹੋ ਗਏ ਹਨ ਜਿਨ੍ਹਾਂ ਵਿਚ ਅਸੀਂ ਆਪਣੀ ਸਨਾਤਨੀ ਵਿਦਿਆ ਵੰਡਣੀ ਸੀ।

ਸਮਾਂ ਆ ਗਿਆ ਹੈ ਕਿ ਅਸੀਂ ਆਪਣੀਆਂ ਸੰਭਾਵਨਾਵਾਂ ਜ਼ਾਇਆ ਨਾ ਕਰੀਏ। ਜੋ ਸਰੇਸ਼ਟ ਹੈ ਉਹ ਕਰੀਏ, ਆਪਣੀ ਕੰਗਾਲੀ ਨਾ ਦਿਖਾਈਏ। ਜੋ ਸਾਨੂੰ ਵਡੇਰਿਆਂ ਤੋਂ ਮਿਲਿਆ, ਉਸ ਉਪਰ ਸਾਰੀ ਮਨੁਖਤਾ ਦਾ ਹੱਕ ਹੈ। ਇਹੋ ਕਾਰਨ ਹੈ ਜਿਸ ਸਦਕਾ ਮੈਂ ਦ੍ਰਿੜ੍ਹ ਹੋਕੇ ਫੈਸਲਾ ਕੀਤਾ ਕਿ ਇਕ ਅੰਤਰ ਰਾਸ਼ਟਰੀ ਸੰਸਥਾ ਬਣੇ ਜਿਥੇ ਪੂਰਬੀ ਤੇ ਪੱਛਮੀ ਬੱਚੇ ਇਕੱਠੇ ਰੂਹਾਨੀ ਖੁਰਾਕ ਪ੍ਰਾਪਤ ਕਰਨ।

ਇਹ ਦਸਦਿਆਂ ਮੈਂ ਫਖ਼ਰ ਮਹਿਸੂਸ ਕਰਦਾ ਹਾਂ ਕਿ ਤੁਹਾਡੇ ਇਨਾਮ ਦੀ ਰਾਸ਼ੀ ਨਾਲ ਉਸ ਵਡੇ ਸੁਫਨੇ ਦੀ ਕੁਝ ਪੂਰਤੀ ਹੋ ਸਕੇਗੀ ਜਿਹੜਾ ਮੇਰੇ ਦਿਲ ਵਿਚ ਹੈ। ਤੁਹਾਨੂੰ ਸੱਦਾ ਦੇਣ ਆਇਆਂ ਮੈਂ, ਆਉ ਬਹੁਤ ਵਧੀਆ ਪ੍ਰੀਤੀਭੋਜ ਹੈ, ਸਵੀਕਾਰ ਕਰੋ। ਮੈਨੂੰ ਆਸ ਹੈ ਮੇਰਾ ਸੱਦਾ ਪੱਤਰ ਤੁਸੀਂ ਸਵੀਕਾਰ ਕਰੋਗੇ। ਯੋਰਪ ਦੇ ਕਈ ਦੇਸਾਂ ਵਿਚ ਗਿਆ ਹਾਂ ਮੈਂ, ਉਨ੍ਹਾਂ ਨੇ ਮੇਰਾ ਪੁਰਜੋਰ ਸਵਾਗਤ ਕੀਤਾ। ਇਸ ਸਵਾਗਤ ਦਾ ਮਾਇਨਾ ਹੈ ਪੱਛਮ ਨੂੰ ਪੂਰਬ ਦੀ ਜ਼ਰੂਰਤ ਹੈ, ਉਵੇਂ, ਜਿਵੇਂ ਪੂਰਬ ਨੂੰ ਪੱਛਮ ਦੀ ਜ਼ਰੂਰਤ ਹੈ। ਮਿਲਾਪਾਂ ਦਾ ਸਮਾਂ ਆ ਗਿਆ ਹੈ।

ਮੈਂ ਖੁਸ਼ ਹਾਂ ਜੋ ਇਸ ਸਮੇਂ ਤੁਹਾਡੇ ਵਿਚਕਾਰ ਹਾਂ, ਮੇਰੇ ਕੋਲ ਦੇਣ ਵਾਸਤੇ ਕੁਝ ਸਮਾਨ ਹੈ। ਪੂਰਬ ਤੇ ਪੱਛਮ ਮਿਲਕੇ ਭਵਿੱਖ ਦੀ ਮਹਾਨ ਸੰਸਕ੍ਰਿਤੀ ਸਿਰਜਣਗੇ। ਅਨੁਵਾਦ ਰਾਹੀਂ ਅਸਪਸ਼ਟ ਜਿਹਾ ਸਹੀ, ਪੂਰਬ, ਪੱਛਮ ਤੱਕ ਪੁੱਜ ਗਿਆ ਜਿਥੇ ਇਸਨੂੰ ਸ਼ਾਂਤੀ ਮਿਲੀ, ਇਹਨੂੰ ਲੱਗਾ, ਇਹ ਵੀ ਮੇਰਾ ਘਰ ਹੈ। ਸਮੇਂ ਦੀ ਜ਼ਬਾਨ ਤੁਹਾਡੇ ਤੱਕ ਪੁੱਜੀ, ਮੇਰੀ ਚੰਗੀ ਕਿਸਮਤ ਕਿ ਮੇਰੇ ਰਾਹੀਂ ਪੁੱਜੀ।

ਸਵੀਡਨ ਦੇ ਸੱਦੇ ਨੇ ਮੈਨੂੰ ਦੂਰ ਦੂਰ ਤਕ ਪੁਚਾ ਦਿਤਾ, ਇਹ ਤਾਂ ਚੰਗਾ ਹੋਇਆ ਪਰ ਇਸ ਦਾ ਨੁਕਸਾਨ ਇਹ ਹੋਇਆ ਕਿ ਮੇਰੀ ਇਕਾਂਤਵਾਸ ਵਿਚ ਵਿਘਨ ਪੈ ਗਿਆ। ਮੈਨੂੰ ਉਨ੍ਹਾਂ ਲੋਕਾਂ ਵਿਚਕਾਰ ਖਲੋਣਾ ਪਵੇਗਾ ਜਿਨ੍ਹਾਂ ਵਿਚ ਖਲੋਣ ਦਾ ਮੈਂ ਆਦੀ ਨਹੀਂ। ਪੱਛਮ ਦੀ ਵਿਸ਼ਾਲ ਦੁਨੀਆਂ ਸਾਹਮਣੇ ਜਦੋਂ ਖਲੋਂਦਾ ਹਾਂ ਤਾਂ ਮੇਰੇ ਦਿਲ ਵਿਚ ਡੋਬ ਪੈਣ ਲਗਦਾ ਹੈ। ਤੁਹਾਡੇ ਵਲੋਂ ਦਿਤਾ ਸਨਮਾਨ, ਪ੍ਰਸ਼ੰਸਾ ਅਤੇ ਸੁਗਾਤਾਂ ਸਵੀਕਾਰ ਕਰਨ ਦੀ ਅਜੇ ਮੈਨੂੰ ਆਦਤ ਨਹੀਂ ਪਈ। ਤੁਹਾਡੇ ਸਾਹਮਣੇ ਖਲੋਤਾ ਤਾਂ ਹਾਂ ਪਰ ਮੈਨੂੰ ਸੰਗ ਲੱਗ ਰਹੀ ਹੈ। ਮੈਂ ਪਰਮੇਸ਼ਰ ਦਾ ਸ਼ੁਕਰਗੁਜ਼ਾਰ ਹਾਂ ਜਿਸਨੇ ਮੈਨੂੰ ਪੂਰਬ ਅਤੇ ਪੱਛਮ ਵਿਚਕਾਰ ਪੁਲ ਬਣਾਇਆ। ਉਮਰ ਭਰ ਮੈਂ ਇਹ ਕੰਮ ਕਰਦਾ ਰਹਾਂਗਾ। ਜੋ ਕਰ ਸਕਦਾ ਹਾਂ ਕਰਨਾ ਪਵੇਗਾ। ਇਸੇ ਸੁਫ਼ਨੇ ਦੀ ਪੂਰਤੀ ਖਾਤਰ ਮੈਂ ਸ਼ਾਂਤੀਨਿਕੇਤਨ ਦੀ ਨੀਂਹ ਰੱਖੀ। ਕਿਸੇ ਵਸਤੂ ਨੂੰ ਰੱਦ ਕਰਨਾ ਭਾਰਤ ਦਾ ਸੁਭਾਅ ਨਹੀਂ। ਮਿਲਵਰਤਣ ਦਾ ਸੁਭਾਅ ਕਿਸੇ ਨਸਲ ਜਾਂ ਸਭਿਆਚਾਰ ਨੂੰ ਰੱਦ ਨਹੀਂ ਕਰਦਾ। ਹਮਦਰਦੀ ਅਤੇ ਪਿਆਰ ਰਾਹੀਂ ਸਭ ਮਿਲ ਜਦੇ ਹਨ। ਸਿਆਸੀ ਹੱਲ ਚੱਲ ਦੌਰਾਨ ਭਾਰਤੀ ਬੱਚੇ ਪੱਛਮ ਨੂੰ ਰੱਦ ਕਰਨ ਲੱਗੇ ਦੇਖਕੇ ਮੈਨੂੰ ਦੁਖ ਹੁੰਦਾ ਹੈ। ਮੈਨੂੰ ਲਗਦੈ ਰੱਦ ਕਰਨ ਦਾ ਪਾਠ ਉਨ੍ਹਾਂ ਨੂੰ ਪੱਛਮ ਨੇ ਪੜ੍ਹਾਇਆ ਹੈ। ਅਸੀਂ ਇਸ ਤਰ੍ਹਾਂ ਦੇ ਨਹੀਂ ਸਾਂ। ਦਰਾਵੜ, ਮੁਸਲਮਾਨ, ਹਿੰਦੂ ਭਾਰਤ ਵਿਚ ਸਭ ਵੱਸ ਰਹੇ ਹਨ। ਨਕਲੀ ਸਿਆਸੀ ਰੱਸੀ ਨਾਲ ਸਾਨੂੰ ਕੋਈ ਨਹੀਂ ਬੰਨ੍ਹ ਸਕਦਾ। ਸਾਨੂੰ ਡੂੰਘੇ ਉਤਰਨਾ ਪਵੇਗਾ। ਸਾਡੇ ਕੋਲ ਵਡੇਰਿਆਂ ਦੀਆਂ ਸ਼ਾਨਦਾਰ ਲਿਖਤਾਂ ਪਈਆਂ ਹਨ। ਜਿਹੜਾ ਸਭ ਨੂੰ ਆਪਣੇ ਵਰਗਾ ਜਾਣ ਗਿਆ ਉਹ ਸੱਚ ਤੱਕ ਪੁੱਜ ਗਿਆ। ਇਹ ਗੱਲ ਪੱਛਮ ਨੂੰ ਵੀ ਪਤਾ ਲਗੇਗੀ। ਜਾਨਵਰਾਂ ਵਾਂਗ ਲੜਨਾ ਭਿੜਨਾ ਕਿਸ ਵਾਸਤੇ ?

ਮੇਰੀ ਯੂਨੀਵਰਸਿਟੀ ਵਿਚ ਆਓ ਤੇ ਦੇਖੋ ਇਸ ਵਿਚ ਕੀ ਕੀ ਹੈ। ਤੁਹਾਡੇ ਵਿਦਵਾਨ ਅਤੇ ਵਿਦਿਆਰਥੀ ਆਉਣ, ਅਣਵੰਡੀ ਮਨੁਖਤਾ ਵਾਂਗ ਰਹਿਣ। ਇਸ ਮਕਸਦ ਵਾਸਤੇ ਮੈਂ ਤੁਹਾਡੇ ਕੋਲ ਆਇਆਂ। ਪਰਮੇਸ਼ਰ ਦੇ ਨਾਮ ਉਪਰ ਮੈਂ ਤੁਹਾਨੂੰ ਸੱਦਾ ਦਿੰਦਾ ਹਾਂ।

26 ਮਈ 1921, ਸਟਾਕਹਾਮ, ਸਵੀਡਨ।

## ਇੱਕ ਸੀ ਰਾਜਾ ...

*''ਬਹੁਤ ਸਮਾਂ ਪਹਿਲਾਂ ਇਕ ਰਾਜਾ ਹੁੰਦਾ ਸੀ।''*

ਬਚਪਨ ਵਿਚ ਸਾਨੂੰ ਇਹ ਜਾਣਨ ਦੀ ਕੋਈ ਲੋੜ ਨਹੀਂ ਹੁੰਦੀ ਸੀ ਕਿ ਇਸ ਪਰੀ-ਕਥਾ ਵਿਚ ਰਾਜਾ ਕਿਹੜਾ ਸੀ। ਉਸਦਾ ਨਾਮ ਸ਼ਿਲਾਜੀਤ ਸੀ ਕਿ ਸ਼ਾਲੀਬਾਨ, ਉਹ ਕਾਸ਼ੀ ਵਿਚ ਰਹਿੰਦਾ ਸੀ ਕਿ ਕਨੌਜ ਵਿਚ। ਸੱਤ ਸਾਲਾਂ ਦੇ ਬੱਚੇ ਦੇ ਦਿਲ ਦੀ ਥੜਕਣ ਉਸੇ ਵਕਤ ਵਧ ਜਾਂਦੀ ਜਦੋਂ ਉਹ ਇਹ ਇਕ ਵਾਕ ਸੁਣਦਾ - ਬਹੁਤ ਸਮਾਂ ਪਹਿਲਾਂ ਇਕ ਰਾਜਾ ਹੁੰਦਾ ਸੀ। ਬਸ, ਸਾਰੀਆਂ ਸਚਾਈਆਂ ਦਾ ਵੱਡਾ ਸੱਚ ਇਹੋ ਇਕ ਵਾਕ ਹੋਇਆ ਕਰਦਾ ਸੀ।

ਪਰ ਅਜੋਕੇ ਜ਼ਮਾਨੇ ਦੇ ਪਾਠਕ ਤੱਥਾਂ ਦੀ ਸਹੀ ਜਾਣਕਾਰੀ ਚਾਹੁੰਦੇ ਹਨ। ਜਦੋਂ ਉਹ ਕਹਾਣੀ ਦਾ ਉਕਤ ਪਹਿਲਾ ਵਾਕ ਸੁਣਦੇ ਹਨ, ਤੁਰੰਤ ਉਨ੍ਹਾਂ ਨੂੰ ਸ਼ੱਕ ਹੋ ਜਾਂਦਾ ਹੈ ਤੇ ਆਲੋਚਨਾ ਸ਼ੁਰੂ ਹੋ ਜਾਂਦੀ ਹੈ। ਕਹਾਣੀਆਂ ਦੀ ਧੁੰਦ ਉਪਰ ਉਹ ਵਿਗਿਆਨ ਦੀ ਸਰਚਲਾਈਟ ਮਾਰ ਕੇ ਪੁਛਦੇ ਹਨ - ਕਿਹੜਾ ਰਾਜਾ ?

ਇਹੋ ਜਿਹੇ ਸਵਾਲਾਂ ਦਾ ਸਾਹਮਣਾ ਕਰਦੇ ਕਰਦੇ ਕਥਾਕਾਰ ਵੀ ਮਾਡਰਨ ਹੋ ਗਏ ਹਨ, ਉਹ ਤੱਥਾਂ ਦੇ ਨੇੜੇ ਰਹਿਣ ਦਾ ਯਤਨ ਕਰਦੇ ਹਨ। ਬਹੁਤ ਸਮਾਂ ਪਹਿਲਾਂ ਇਕ ਰਾਜਾ ਹੁੰਦਾ ਸੀ - ਇਹ ਕਹਿਣ ਦੀ ਥਾਂ ਉਹ ਆਖਦੇ ਹਨ - ਇਕ ਸੀ ਰਾਜਾ ਜਿਸਦਾ ਨਾਮ ਸੀ ਅਜਾਤਸ਼ੱਤਰੂ।

ਪਰ ਆਧੁਨਿਕ ਸਰੋਤੇ ਦੀ ਜਗਿਆਸਾ ਇਸ ਨਾਲ ਵੀ ਸੰਤੁਸ਼ਟ ਨਹੀਂ ਹੁੰਦੀ। ਸਰੋਤਾ ਅੱਖਾਂ ਝਪਕਦਾ ਹੈ, ਆਪਣੀ ਐਨਕ ਠੀਕ ਕਰਦਾ ਹੈ ਤੇ ਪੁਛਦਾ ਹੈ - ਕਿਹੜਾ ਅਜਾਤਸ਼ੱਤਰੂ ?

ਕਥਾਕਾਰ ਆਖਦਾ ਹੈ - ਸਕੂਲੀਏ ਛੋਕਰੇ ਵੀ ਜਾਣਦੇ ਹਨ ਕਿ ਤਿੰਨ ਅਜਾਤਸ਼ੱਤਰੂ ਹੋਏ। ਪਹਿਲਾ ਮਸੀਹੀ ਸੰਮਤ ਤੋਂ ਦੋ ਹਜਾਰ ਸਾਲ ਪਹਿਲਾਂ ਜੰਮਿਆਂ, ਦੋ ਸਾਲ ਅੱਠ ਮਹੀਨੇ ਦੀ ਛੋਟੀ ਉਮਰ ਵਿਚ ਪਰਲੋਕ ਸਿਧਾਰ ਗਿਆ। ਅਫਸੋਸ ਉਸ ਦੀ ਹਕੂਮਤ ਦੇ ਵਿਸਤ੍ਰਿਤ ਤੱਥ ਪ੍ਰਾਪਤ ਨਹੀਂ ਹਨ। ਦੂਜੇ ਅਜਾਤਸ਼ੱਤਰੂ ਦਾ ਇਤਿਹਾਸਕਾਰਾਂ ਨੂੰ ਵਧੀਕ ਪਤਾ ਹੈ। ਜੇ ਤੁਸੀਂ ਇਤਿਹਾਸ ਦਾ ਵਿਸ਼ਵਕੋਸ਼ ਖੋਹਲੋ ਤਾਂ...।

ਇਸ ਸਮੇਂ ਤੱਕ ਆਧੁਨਿਕ ਸਰੋਤੇ ਦੇ ਸ਼ੱਕ ਮਿਟ ਜਾਂਦੇ ਹਨ। ਉਸਨੂੰ ਲਗਦਾ ਹੈ ਕਿ ਕਹਾਣੀਕਾਰ ਸੱਚੀ ਗੱਲ ਸੁਣਾ ਰਿਹਾ ਹੈ, ਯਕੀਨ ਕਰਨਾ ਬਣਦਾ ਹੈ। ਉਹ ਆਪਣੇ ਦਿਲ ਅੰਦਰ ਸੋਚਦਾ ਹੈ - ਹੁਣ ਸਾਡੀ ਕਹਾਣੀ ਸੰਵਰ ਗਈ ਹੈ ਤੇ ਸਿਖਿਆਦਾਇਕ ਵੀ ਹੋ ਗਈ ਹੈ।

ਪਰ ਸਾਨੂੰ ਭੁਲੇਖਿਆਂ ਵਿਚ ਰਹੀ ਜਾਣਾ ਕਿੰਨਾ ਪਿਆਰਾ ਲਗਦਾ ਹੈ। ਅਸੀਂ ਡਰੀ ਜਾਂਦੇ ਹਾਂ ਕਿ ਕਿਤੇ ਸਾਨੂੰ ਕੋਈ ਅਨਾੜੀ ਨਾ ਸਮਝ ਲਵੇ। ਪਰ ਜਦੋਂ ਗੱਲ ਖਤਮ ਹੋ ਜਾਂਦੀ ਹੈ ਉਦੋਂ ਵੀ

ਅਸੀਂ ਅਨਾੜੀ ਦੇ ਅਨਾੜੀ ਸਾਬਤ ਹੁੰਦੇ ਹਾਂ। ਫਰਕ ਇੰਨਾ ਹੈ ਕਿ ਇਸ ਤਰੀਕੇ ਅਸੀਂ ਬੜੀ ਦੂਰ ਦਾ ਫਾਸਲਾ ਤੈਅ ਕਰਕੇ, ਗੋਲ ਚੱਕਰ ਤੋਂ ਦੀ ਮੁੜਕੇ ਉਥੇ ਹੀ ਆ ਜਾਂਦੇ ਹਾਂ ਜਿਥੋਂ ਤੁਰੇ ਸਾਂ।

ਅੰਗਰੇਜ਼ੀ ਦਾ ਮੁਹਾਵਰਾ ਹੈ - ਜੇ ਤੁਸੀਂ ਮੈਨੂੰ ਸਵਾਲ ਨਾ ਪੁੱਛੋਂ ਤਾਂ ਮੈਂ ਵੀ ਝੂਠ ਨਾਂ ਬੋਲਾਂ। ਸੱਤ ਸਾਲ ਦੇ ਬੱਚੇ ਨੂੰ ਇਸ ਮੁਹਾਵਰੇ ਦੀ ਸਮਝ ਹੈ, ਇਸ ਕਰਕੇ ਜਦੋਂ ਕਹਾਣੀ ਸੁਣਦਾ ਹੋਵੇ, ਸਵਾਲ ਨਹੀਂ ਕਰਦਾ। ਖੂਬਸੂਰਤ, ਨੰਗਾ ਭੁਲੇਖਾ ਮਾਸੂਮ ਬੱਚੇ ਵਾਂਗ ਖੇਡਦਾ ਰਹਿੰਦਾ ਹੈ, ਇਹ ਸੱਚ ਵਰਗਾ ਪਾਰਦਰਸ਼ੀ ਭੁਲੇਖਾ ਹੈ, ਬਸੰਤ ਰੁੱਤ ਦੀ ਪਹਿਲੀ ਝਲਕ ਵਰਗਾ ਨਿਰਮਲ। ਪਰ ਅੱਜ ਦਾ ਵਿਦਵਾਨ ਆਪਣੀ ਅਗਿਆਨਤਾ ਨੂੰ ਪਹਿਲਾਂ ਸੁੰਦਰ ਲਿਬਾਸ ਪਹਿਨਾਉਂਦਾ ਹੈ, ਫੇਰ ਘੁੰਡ ਕਢਵਾਉਂਦਾ ਹੈ। ਪਰ ਜੇ ਕਿਤੇ ਪਾਠਕ ਸਰੋਤੇ ਨੂੰ ਮਾੜਾ ਮੋਟਾ ਧੋਖਾ ਇਸ ਵਿਚੋਂ ਲੱਭ ਜਾਵੇ ਤਾਂ ਖੁਦ ਦੁਖੀ ਹੁੰਦਾ ਹੈ ਤੇ ਕਥਾਕਾਰ ਨੂੰ ਕੋਸਦਾ ਹੈ।

ਜਦੋਂ ਅਸੀਂ ਨਿਕੇ ਹੁੰਦੇ ਸਾਂ ਸਾਨੂੰ ਸਾਰੀਆਂ ਮਿੱਠੀਆਂ ਗੱਲਾਂ ਦੀ ਸਮਝ ਹੁੰਦੀ। ਪਰੀ ਕਹਾਣੀਆਂ ਵਿਚੋਂ ਬਿਨਾ ਕਿਸੇ ਗਲਤੀ ਦੇ ਅਸੀਂ ਸਾਰੀਆਂ ਸਹੀ ਗੱਲਾਂ ਲੱਭ ਲੈਂਦੇ, ਬਚਪਨ ਦਾ ਆਪਣਾ ਹੀ ਇਕ ਵਿਗਿਆਨ ਹੁੰਦਾ ਹੈ, ਉਹ ਸਾਡੇ ਕੰਮ ਆਉਂਦਾ। ਤੱਥ ਅਤੇ ਅੰਕੜੇ ਸਾਨੂੰ ਨਿਰੇ ਬਕਵਾਸ ਲਗਦੇ। ਸਾਡਾ ਸਿੱਧਾ ਵਾਹ ਸੱਚ ਨਾਲ ਪੈਂਦਾ ਤੇ ਅਸੀਂ ਤੁਰਤ ਇਸ ਨੂੰ ਪਛਾਣ ਲੈਂਦੇ। ਸਾਡੇ ਨਿਕੇ ਨਿਕੇ ਦਿਲਾਂ ਨੂੰ ਪਤਾ ਹੁੰਦਾ ਕਿ ਹੀਰਿਆਂ ਜੜਿਆ ਮਹਿਲ ਕਿਥੇ ਹੈ ਤੇ ਉਸਨੂੰ ਜਾਂਦਾ ਰਸਤਾ ਕਿਹੜਾ ਹੈ। ਹੁਣ ਪੰਨਿਆਂ ਦੇ ਪੰਨੇ ਸਿਆਹੀ ਨਾਲ ਭਰਨੇ ਪੈਂਦੇ ਹਨ ਜਦੋਂ ਕਿ ਸਿਧ ਪੱਧਰਾ ਸੱਚ ਇਹੋ ਹੈ - ਪੁਰਾਣੇ ਵਕਤ ਇਕ ਰਾਜਾ ਹੁੰਦਾ ਸੀ।

ਕਲੱਕਤੇ ਦੀ ਉਹ ਸ਼ਾਮ ਮੈਨੂੰ ਯਾਦ ਹੈ ਜਦੋਂ ਪਰੀ ਕਹਾਣੀ ਸ਼ੁਰੂ ਹੋਈ। ਮੀਂਹ ਪੈ ਰਿਹਾ ਸੀ, ਝੱਖੜ ਝੁੱਲ ਰਿਹਾ ਸੀ। ਸ਼ਹਿਰ ਵਿਚ ਗੋਡੇ ਗੋਡੇ ਪਾਣੀ ਫਿਰ ਰਿਹਾ ਸੀ। ਮੈਨੂੰ ਆਸ ਬੱਝ ਗਈ ਕਿ ਇਸ ਹਾਲਤ ਵਿਚ ਮਾਸਟਰ ਪੜ੍ਹਾਉਣ ਨਹੀਂ ਆਏਗਾ। ਵਰਾਂਡੇ ਦੇ ਦੂਰ ਵਾਲੇ ਕੋਨੇ ਤੇ ਬੈਠ ਕੇ ਮੈਂ ਵਗਦਾ ਪਾਣੀ ਦੇਖਣ ਲੱਗਾ। ਜਦੋਂ ਬਾਰਸ਼ ਕੁਝ ਘੱਟ ਹੁੰਦੀ ਦੇਖਦਾ ਤਾਂ ਮੈਂ ਅਰਦਾਸ ਕਰਨ ਲੱਗ ਜਾਂਦਾ - ਹੇ ਸੱਚੇ ਪਾਤਸ਼ਾਹ ਸਾਢੇ ਸੱਤ ਵਜੇ ਤੱਕ ਜਬਰਦਸਤ ਮੀਂਹ ਪਾਈ ਜਾਹ। ਮੀਂਹ ਦੀ ਲੋੜ ਹੋਰ ਕਿਸੇ ਨੂੰ ਸੀ ਕਿ ਨਹੀਂ, ਪਤਾ ਨਹੀਂ, ਪਰ ਕਲਕੱਤੇ ਸ਼ਹਿਰ ਵਿਚ ਇਕ ਨਿਕਾ ਬੱਚਾ ਡਰਾਉਣੇ ਮਾਸਟਰ ਦੀ ਕਲਾਸ ਤੋਂ ਬਚਣਾ ਚਾਹੁੰਦਾ ਸੀ।

ਇਹ ਤਾਂ ਪਤਾ ਨਹੀਂ ਕਿ ਮੇਰੀ ਅਰਦਾਸ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ ਮੀਂਹ ਤਾਂ ਨਹੀਂ ਘਟਿਆ ਪਰ ਅਫਸੋਸ ਮਾਸਟਰ ਵੀ ਆਉਣੋ ਨਹੀਂ ਹਟਿਆ ! ਐਨ ਸਮੇਂ ਸਿਰ ਮੈਂ ਉਸਦੀ ਛਤਰੀ ਦੇਖੀ। ਆਸ ਦਾ ਬੁਲਬੁਲਾ ਫੁੱਟ ਗਿਆ ਤੇ ਦਿਲ ਵਿਚ ਡੋਬ ਪੈਣ ਲੱਗਾ। ਜੇ ਕਿਤੇ ਰੱਬ

ਦੇ ਘਰ ਇਨਸਾਫ ਹੋਇਆ, ਅਗਲੇ ਜਨਮ ਵਿਚ ਰੱਬ ਮੈਨੂੰ ਮਾਸਟਰ ਬਣਾਏਗਾ ਤੇ ਇਹ ਮਾਸਟਰ ਮੇਰਾ ਵਿਦਿਆਰਥੀ ਹੋਵੇਗਾ।

ਛਤਰੀ ਦੇਖਣ ਸਾਰ ਮੈਂ ਸ਼ੂਟ ਵੱਟ ਕੇ ਮਾਂ ਦੇ ਕਮਰੇ ਵਿਚ ਗਿਆ। ਮਾਂ ਅਤੇ ਦਾਦੀ ਦੀਵੇ ਦੇ ਚਾਨਣ ਵਿਚ ਆਹਮੋ ਸਾਹਮਣੇ ਬੈਠੀਆਂ ਤਾਸ਼ ਖੇਡ ਰਹੀਆਂ ਸਨ। ਮੈਂ ਤਰਲਾ ਮਾਰਿਆ - ਪਿਆਰੀ ਮਾਂ, ਮਾਸਟਰ ਆ ਗਿਆ। ਮੇਰਾ ਸਿਰ ਬਹੁਤ ਦੁਖਦੈ। ਅੱਜ ਮੈਂ ਪੜ੍ਹ ਨੀਂ ਸਕਦਾ।

ਮੇਰੀ ਇਹ ਗੱਲ ਨਿਕੇ ਬੱਚਿਆਂ ਨੂੰ ਨਹੀਂ ਪੜ੍ਹਾਉਣੀ ਚਾਹੀਦੀ ਕਿਉਂਕਿ ਜੋ ਮੈਂ ਕਿਹਾ ਤੇ ਕੀਤਾ ਉਹ ਗਲਤ ਸੀ ਤੇ ਮੈਨੂੰ ਇਸ ਦੀ ਕੋਈ ਸਜ਼ਾ ਨਹੀਂ ਮਿਲੀ। ਸਗੋਂ ਮੈਂ ਟਲਣ ਵਿਚ ਕਾਮਯਾਬ ਹੋ ਗਿਆ। ਮਾਂ ਨੇ ਕਿਹਾ - ਠੀਕ ਐ। ਫੇਰ ਨੌਕਰ ਨੂੰ ਕਿਹਾ, ਮਾਸਟਰ ਜੀ ਨੂੰ ਕਹਿ ਦੇ ਅੱਜ ਨੀਂ ਪੜ੍ਹਨਾ। ਜਾਵੇ।

ਸਾਫ਼ ਗੱਲ ਸੀ, ਉਸਨੂੰ ਪਕਾ ਪਤਾ ਸੀ ਮੈਂ ਬਿਮਾਰ ਨਹੀਂ ਇਸ ਕਰਕੇ ਤਾਸ਼ ਖੇਡਦੀ ਰਹੀ। ਮੂਧਾ ਪਿਆ, ਸਿਰਹਾਣੇ ਵਿਚ ਸਿਰ ਘਸੋਈ ਮੈਂ ਆਪਣੀ ਸਫ਼ਲਤਾ ਤੇ ਹਸਦਾ ਰਿਹਾ। ਮੈਂ ਮਾਂ ਨੂੰ, ਮਾਂ ਮੈਨੂੰ ਚੰਗੀ ਤਰ੍ਹਾਂ ਜਾਣਦੇ ਬੁਝਦੇ ਸਾਂ।

ਤੁਸੀਂ ਜਾਣਦੇ ਈ ਹੋ ਕਿ ਇਕ ਨਿਕਾ ਬੱਚਾ ਕਿੰਨਾ ਕੁ ਚਿਰ ਬਿਮਾਰ ਹੋਣ ਦਾ ਬਹਾਨਾ ਕਰ ਸਕਦੈ। ਮਿੰਟ ਕੁ ਪਿਛੋਂ ਮੈਂ ਦਾਦੀ ਦੀ ਬਾਂਹ ਫੜ ਕੇ ਕਿਹਾ - ਅੰਮਾ ਕਹਾਣੀ ਸੁਣਾ। ਮੈਨੂੰ ਕਈ ਵਾਰ ਇਹ ਇਕੋ ਗੱਲ ਕਰਨੀ ਪਈ। ਦੋਵੇਂ ਜਣੀਆਂ ਤਾਸ਼ ਖੇਡਣ ਵਿਚ ਮਗਨ ਰਹੀਆਂ। ਅਖੀਰ ਮਾਂ ਬੋਲੀ - ਬੱਚੇ, ਸਾਨੂੰ ਖੇਡ ਮੁਕਾ ਤਾਂ ਲੈਣ ਦੇਹ। ਪਰ ਮੈਂ ਜਿਦ ਕਰਦਾ ਰਿਹਾ - ਅੰਮਾਂ ਕਹਾਣੀ ਸੁਣਾ। ਮੈਂ ਮਾਂ ਨੂੰ ਕਿਹਾ, ਖੇਡ ਤਾਂ ਕੱਲ੍ਹ ਨੂੰ ਵੀ ਖ਼ਤਮ ਕੀਤੀ ਜਾ ਸਕਦੀ ਹੈ। ਮੈਨੂੰ ਹੁਣੇ ਤੁਰਤ ਕਹਾਣੀ ਸੁਣਾਉ।

ਆਖ਼ਰ ਮਾਂ ਨੇ ਪੱਤੇ ਵਗਾਹ ਦਿਤੇ, ਕਿਹਾ - ਇਹ ਜਿੱਦੀ ਮੈਥੋਂ ਸੂਤ ਨਹੀਂ ਹੁੰਦਾ, ਤੁਸੀਂ ਦੇਖੋ ਕੀ ਕਰਨੈ। ਚੰਗਾ ਹੁੰਦਾ ਜੇ ਮਾਸਟਰ ਇਹਦੇ ਨਾਲ ਮੱਥਾ ਮਾਰਦਾ ਰਹਿੰਦਾ। ਮਾਂ ਉਠ ਗਈ ਤਾਂ ਮੈਂ ਦਾਦੀ ਦਾ ਹੱਥ ਫੜਕੇ ਆਪਣੇ ਮੰਜੇ ਤੇ ਲੈ ਗਿਆ ਜਿਥੇ ਮੱਛਰਦਾਨੀ ਤਣੀ ਹੋਈ ਸੀ। ਪਹਿਲਾਂ ਤਾਂ ਮੰਜੇ ਤੇ ਖੁਸ਼ੀ ਨਾਲ ਕੁੱਦਿਆ, ਫੇਰ ਅੰਮਾ ਨੂੰ ਕਹਾਣੀ ਸੁਣਾਉਣ ਲਈ ਕਿਹਾ।

ਦਾਦੀ ਨੇ ਕਹਾਣੀ ਸ਼ੁਰੂ ਕੀਤੀ - ਇਕ ਸੀ ਰਾਜਾ। ਉਸ ਰਾਜੇ ਦੀ ਇਕ ਰਾਣੀ ਸੀ। ਇਕੋ ਰਾਣੀ ਸੀ। ਕਹਾਣੀ ਵਿਚ ਰਾਜੇ ਦੀਆਂ ਦੋ ਰਾਣੀਆਂ ਸੁਣਨ ਸਾਰ ਅਸੀਂ ਦੁਖੀ ਹੋ ਜਾਂਦੇ ਕਿਉਂਕਿ ਪੱਕਾ ਪਤਾ ਹੁੰਦਾ, ਦੋਵਾਂ ਵਿਚੋਂ ਇਕ ਰਾਣੀ ਨੂੰ ਉਦਾਸ ਰਹਿਣਾ ਪੈਂਣਾ ਸੀ। ਦਾਦੀ ਦੀ ਕਹਾਣੀ ਵਿਚੋਂ ਇਹ ਖਤਰਾ ਨਿਕਲ ਗਿਆ, ਇਥੇ ਇਕ ਰਾਣੀ ਸੀ ਬਸ। ਫਿਰ ਅੰਮਾ ਨੇ ਦੱਸਿਆ

– ਰਾਜੇ ਦੇ ਮਹਿਲ ਵਿਚ ਪੁਤਰ ਪੈਦਾ ਨਾ ਹੋਇਆ। ਜੇ ਪੁੱਤਰ ਨਹੀਂ ਤਾਂ ਕੀ ? ਸਾਨੂੰ ਨਿੱਕਿਆਂ ਨੂੰ ਉਦੋਂ ਇਸ ਗੱਲ ਦਾ ਕੋਈ ਪਤਾ ਨਹੀਂ ਸੀ। ਜੇ ਨਹੀਂ ਹੋਇਆ ਤਾਂ ਹੋ ਜਾਏਗਾ।

ਪੁੱਤਰ ਪ੍ਰਾਪਤੀ ਦੀ ਕਾਮਨਾ ਪੂਰੀ ਕਰਨ ਰਾਜਾ ਜੰਗਲ ਵਿਚ ਤਪੱਸਿਆ ਕਰਨ ਚਲਾ ਗਿਆ। ਇਹ ਗੱਲ ਵੀ ਕੋਈ ਖਾਸ ਨਹੀਂ। ਮੈਨੂੰ ਜੇ ਜੰਗਲ ਵਿਚ ਕਦੀ ਜਾਣਾ ਪਿਆ ਤਾਂ ਮੈਂ ਏਸ ਕਰਕੇ ਜਾਵਾਂਗਾ ਤਾਂ ਕਿ ਮਾਸਟਰ ਤੋਂ ਖਹਿੜਾ ਛੁਟੇ। ਰਾਜਾ ਆਪਣੀ ਰਾਣੀ ਤੇ ਨਿਕੀ ਧੀ, ਸ਼ਹਿਜ਼ਾਦੀ ਨੂੰ ਮਹਿਲ ਵਿਚ ਛੱਡ ਗਿਆ।

ਬਾਰਾਂ ਸਾਲ ਰਾਜਾ ਤਪ ਕਰਦਾ ਰਿਹਾ, ਆਪਣੀ ਰਾਣੀ ਅਤੇ ਸੁਹਣੀ ਧੀ ਦਾ ਉਸਨੂੰ ਕਦੀ ਖਿਆਲ ਨਾ ਆਇਆ। ਰਾਜ ਕੁਮਾਰੀ ਜੋਬਨ ਦੀਆਂ ਸਿਖਰਾਂ ਛੂਹਣ ਲੱਗੀ। ਵਿਆਹ ਦੀ ਉਮਰ ਬੀਤਦੀ ਜਾ ਰਹੀ ਸੀ ਪਰ ਰਾਜਾ ਵਾਪਸ ਆਇਆ ਹੀ ਨਹੀਂ। ਦੁਖੀ ਹੋਕੇ ਰਾਣੀ ਆਖਦੀ – ਮੇਰੀ ਸੁਹਣੀ ਕੁੜੀ ਵਿਆਹ ਬਗੈਰ ਹੀ ਮਰ ਜਾਏਗੀ ? ਕੀ ਕਿਸਮਤ ਲੈ ਕੇ ਜੰਮੀ ਸੀ ਇਹ।

ਰਾਣੀ ਨੇ ਜੰਗਲ ਵਿਚ ਦੂਤ ਭੇਜੇ ਕਿ ਇਕ ਰਾਤ ਰਾਜੇ ਨੂੰ ਮਹਿਲ ਵਿਚ ਵਾਪਸ ਬੁਲਾ ਕੇ ਲਿਆਉ, ਇਕੱਠੇ ਖਾਣਾ ਖਾਵਾਂਗੇ। ਰਾਜਾ ਮੰਨ ਗਿਆ।

ਆਪਣੇ ਹੱਥਾਂ ਨਾਲ ਰਾਣੀ ਨੇ ਚੋਹਠ ਪਰਕਾਰ ਦੇ ਪਕਵਾਨ ਬਣਾਏ, ਉਸ ਵਾਸਤੇ ਸੰਦਲ ਦਾ ਸਿੰਘਾਸਨ ਬਣਵਾਇਆ, ਸੋਨੇ ਦੀਆਂ ਥਾਲੀਆਂ ਤੇ ਚਾਂਦੀ ਦੀਆਂ ਕੌਲੀਆਂ ਵਿਚ ਭੋਜਨ ਪਰੋਸਿਆ। ਹੱਥ ਵਿਚ ਮੋਰ ਖੰਭਾਂ ਦਾ ਪੱਖਾ ਲੈਕੇ ਰਾਜਕੁਮਾਰੀ ਸਿੰਘਾਸਨ ਦੇ ਪਿਛੇ ਖਲੋ ਗਈ। ਬਾਰਾਂ ਸਾਲਾਂ ਬਾਦ ਰਾਜਾ ਮਹਿਲ ਵਿਚ ਆਇਆ ਤੇ ਦੇਖਿਆ, ਰਾਜਕੁਮਾਰੀ ਪੱਖਾ ਝੱਲ ਰਹੀ ਹੈ, ਉਸਦੇ ਸੁਹੱਪਣ ਦਾ ਚਾਨਣ ਚਾਰੇ ਪਾਸੇ ਫੈਲ ਰਿਹਾ ਹੈ। ਰਾਜੇ ਨੇ ਉਸਦੇ ਚਿਹਰੇ ਵਲ ਦੇਖਿਆ ਤਾਂ ਖਾਣਾ ਖਾਣਾ ਭੁੱਲ ਗਿਆ।

ਆਖਰ ਉਸਨੇ ਰਾਣੀ ਨੂੰ ਪੁਛਿਆ – ਕੌਣ ਹੈ ਇਹ ਕੁੜੀ ਜਿਹੜੀ ਸੁਨਹਿਰੀ ਦੇਵੀਆਂ ਵਰਗੀ ਹੈ? ਕਿਸਦੀ ਧੀ ਹੈ ਇਹ?

ਦੁਖ ਵਿਚ ਰਾਣੀ ਨੇ ਆਪਣੇ ਮੱਥੇ ਤੇ ਹੱਥ ਮਾਰਿਆ – ਹੇ ਰੱਬਾ ਮੇਰੀ ਕਿਸਮਤ ਏਨੀ ਮਾੜੀ ? ਤੁਸੀਂ ਆਪਣੀ ਧੀ ਨੂੰ ਵੀ ਨਹੀਂ ਜਾਣਦੇ ?

ਰਾਜਾ ਖੁਸ਼ੀ ਵਿਚ ਉਤੇਜਤ ਹੋ ਗਿਆ, ਕਿਹਾ – ਕਮਾਲ ਐ, ਮੇਰੀ ਨਿਕੀ ਜਿਹੀ ਧੀ ਏਡੀ ਵੱਡੀ ਹੋ ਗਈ ?

''ਹੋਰ ਕੀ?'' ਰਾਣੀ ਨੇ ਕਿਹਾ – ਤੁਹਾਨੂੰ ਪਤਾ ਨਹੀਂ ਬਾਰਾਂ ਸਾਲ ਬੀਤ ਗਏ?

''ਪਰ ਤੁਸੀਂ ਇਸਦਾ ਵਿਆਹ ਕਿਉਂ ਨਹੀਂ ਕੀਤਾ?'' ਰਾਜੇ ਨੇ ਪੁੱਛਿਆ। ''ਕਿਉਂਕਿ ਤੁਸੀਂ ਗਏ ਹੋਏ ਸੀ, ਇਸ ਵਾਸਤੇ ਸਹੀ ਵਰ ਮੈਂ ਕਿਥੋਂ ਲਭਦੀ?''

ਰਾਜੇ ਨੇ ਕਿਹਾ – ਕੱਲ੍ਹ ਨੂੰ ਜਦੋਂ ਮੈਂ ਸਵੇਰੇ ਮਹਿਲ ਤੋਂ ਬਾਹਰ ਨਿਕਲਾਂਗਾ, ਜਿਹੜਾ ਪਹਿਲਾ ਬੰਦਾ ਦਿਸੇਗਾ, ਉਸ ਨਾਲ ਇਸ ਦੀ ਸ਼ਾਦੀ ਕਰ ਦਿਆਂਗਾ। ਸ਼ਹਿਜ਼ਾਦੀ ਪੱਖਾ ਝਲਦੀ ਰਹੀ, ਰਾਜਾ ਖਾਣਾ ਖਾਂਦਾ ਰਿਹਾ।

ਅਗਲੀ ਸਵੇਰ ਰਾਜਾ ਜਦੋਂ ਮਹਿਲ ਦੇ ਦਰਵਾਜਿਉਂ ਬਾਹਰ ਨਿਕਲਿਆ, ਇਕ ਸੱਤ ਅਠ ਸਾਲ ਦਾ ਬ੍ਰਾਹਮਣ-ਪੁੱਤਰ ਬਾਲਣ ਲਈ ਲੱਕੜੀਆਂ ਚੁਗਦਾ ਫਿਰਦਾ ਸੀ। ਰਾਜੇ ਨੇ ਕਿਹਾ – ਇਸ ਨਾਲ ਮੈਂ ਆਪਣੀ ਧੀ ਦੀ ਸ਼ਾਦੀ ਕਰਾਂਗਾ। ਰਾਜੇ ਦਾ ਹੁਕਮ ਕੌਣ ਮੋੜੇ? ਤੁਰਤ ਲੜਕਾ ਸੱਦਿਆ, ਉਸਨੇ ਰਾਜਕੁਮਾਰੀ ਦੇ ਗਲ ਵਿਚ ਤੇ ਰਾਜਕੁਮਾਰੀ ਨੇ ਉਸ ਦੇ ਗਲ ਵਿਚ ਵਰ-ਮਾਲਾ ਪਹਿਨਾ ਦਿਤੀ।

ਮੈਂ ਆਪਣੀ ਅੰਮਾਂ ਦੇ ਹੋਰ ਨੇੜੇ ਸਰਕ ਆਇਆ – ਫੇਰ ਕੀ ਹੋਇਆ? ਮੇਰੇ ਦਿਲ ਵਿਚ ਬਾਰ ਬਾਰ ਇਹ ਖਿਆਲ ਉਠ ਰਿਹਾ ਸੀ, ਜਿਵੇਂ ਉਹ ਬ੍ਰਾਹਮਣ ਲੜਕਾ ਮੈਂ ਈ ਹਾਂ। ਟਿਕੀ ਰਾਤ ਵਿਚ ਕਣੀਆਂ ਖਣਕ ਰਹੀਆਂ ਸਨ। ਧੀਮਾ ਧੀਮਾ ਮਿਟੀ ਦਾ ਦੀਵਾ ਬਲ ਰਿਹਾ ਸੀ। ਸਹਿਜੇ ਸਹਿਜੇ ਅੰਮਾਂ ਦੀ ਅਵਾਜ ਧੀਮੀ ਹੁੰਦੀ ਜਾ ਰਹੀ ਸੀ। ਬਾਰ ਬਾਰ ਮੈਂ ਪਿਛਲੇ ਅਨੰਤ ਸਮੇਂ ਵਿਚ ਇਕ ਸ਼ਾਨਦਾਰ ਮਹਿਲ ਸਾਹਮਣੇ ਲਕੜੀਆਂ ਚੁਗ ਰਿਹਾ ਹੁੰਦਾ ਤੇ ਬੇਅੰਤ ਸੁਹਣੀ ਰਾਜਕੁਮਾਰੀ ਮੇਰੇ ਗਲ ਵਿਚ ਫੁਲਾਂ ਦਾ ਹਾਰ ਪਾ ਦਿੰਦੀ।

ਉਸਦੇ ਸਿਰ ਉਤੇ ਸੋਨੇ ਦਾ ਮੁਕਟ ਸੀ ਤੇ ਕੰਨਾ ਵਿਚ ਸੁਹਣੇ ਝੁਮਕੇ, ਲੱਕ ਦੁਆਲੇ ਸੋਨੇ ਦੀ ਜੰਜੀਰ ਤੇ ਪੈਰਾਂ ਵਿਚ ਝਾਂਜਰਾ।

ਅੰਮਾਂ ਜੇ ਅੱਜ ਦੇ ਕਹਾਣੀਕਾਰਾਂ ਵਰਗੀ ਹੁੰਦੀ। ਉਹਨੂੰ ਹਜਾਰ ਸਵਾਲਾਂ ਦੇ ਜਵਾਬ ਦੇਣੇ ਪੈਂਦੇ। ਪਹਿਲਾਂ ਤਾਂ ਹਰੇਕ ਇਹ ਕਿ ਰਾਜੇ ਖੱਤਰੀ ਹੋਇਆ ਕਰਦੇ ਸਨ, ਖਤਰੀ ਦੀ ਧੀ ਦਾ ਪੁਜਾਰੀ ਬ੍ਰਾਹਮਣ ਦੇ ਮੁੰਡੇ ਨਾਲ ਵਿਆਹ ਕਿਵੇਂ ਹੋ ਸਕਦੈ? ਪਾਠਕ ਸੋਚਦੇ, ਸ਼ਾਇਦ ਕਹਾਣੀਕਾਰ ਜਾਤੀ ਪ੍ਰਥਾ ਵਿਰੁੱਧ ਪਰਚਾਰ ਕਰ ਰਿਹਾ ਹੈ। ਜੇ ਰਾਜਾ ਨਹੀਂ ਆਇਆ ਸੀ, ਰਾਣੀ ਖੁਦ ਵੀ ਤਾਂ ਰਾਜਕੁਮਾਰੀ ਵਾਸਤੇ ਵਰ ਲੱਭ ਸਕਦੀ ਸੀ। ਪਰ ਜੇ ਰਾਣੀ ਹੁਣ ਤਕ ਚੁਪ ਰਹੀ ਤਾਂ ਇਸ ਵਿਆਹ ਵੇਲੇ ਰੱਫੜ ਖੜ੍ਹਾ ਕਰ ਸਕਦੀ ਸੀ ਕਿ ਏਨੀ ਛੋਟੀ ਉਮਰ ਦੇ ਮੁੰਡੇ ਨਾਲ ਜੁਆਨ ਕੁੜੀ ਦੀ ਸ਼ਾਦੀ ਕਰਨ ਦਾ ਕੀ ਮਤਲਬ? ਇਸ ਬਾਰੇ ਤਾਂ ਲੋਕ ਅਖਬਾਰਾਂ ਦੇ ਸੰਪਾਦਕਾਂ ਨੂੰ ਖਤ ਲਿਖ ਸਕਦੇ ਸਨ !

ਸੋ ਮੇਰੀ ਪ੍ਰਾਰਥਨਾ ਇਹ ਹੈ ਕਿ ਮੇਰੀ ਦਾਦੀ ਜਦੋਂ ਦੁਬਾਰਾ ਜਨਮ ਲਵੇ ਤਾਂ ਉਹ ਮੇਰੀ ਦਾਦੀ ਹੀ ਰਹੇ, ਮੇਰੇ ਵਰਗਾ ਬਦਕਿਸਮਤ ਮੁੰਡਾ ਨਾ ਬਣੇ। ਧੜਕਦੇ ਖੁਸ਼ ਦਿਲ ਨਾਲ ਮੈਂ ਅੰਮਾਂ ਨੂੰ ਪੁੱਛਿਆ - ਫੇਰ ਕੀ ਹੋਇਆ ?

ਦਾਦੀ ਦਸਦੀ ਗਈ - ਉਦਾਸ ਰਾਜਕੁਮਾਰੀ ਆਪਣੇ ਨਿਕੇ ਪਤੀ ਨੂੰ ਦੂਰ ਲੈ ਗਈ ਜਿਥੇ ਉਸਨੇ ਸੱਤ ਬਾਗਾਂ ਵਿਚਕਾਰ ਇਕ ਨਵਾਂ ਮਹਿਲ ਉਸਾਰਿਆ। ਉਥੇ ਉਹ ਅਪਣੇ ਪਤੀ ਨੂੰ ਹਰ ਹੀਲੇ ਖੁਸ਼ ਰਖਦੀ।

ਉਤੇਜਨਾ ਭਰਪੂਰ ਬੋਲਾਂ ਨਾਲ ਮੈਂ ਪੁੱਛਿਆ - ਫੇਰ?

ਅੰਮਾ ਨੇ ਕਿਹਾ - ਬੱਚਾ ਸਕੂਲ ਵਿਚ ਦਾਖ਼ਲ ਕਰਵਾਇਆ ਗਿਆ ਜਿਥੇ ਉਹ ਮਾਸਟਰਾਂ ਤੋਂ ਪਾਠ ਸਿਖਦਾ। ਜਦੋਂ ਉਹ ਵੱਡਾ ਹੋਇਆ, ਉਸਦੇ ਜਮਾਤੀ ਪੁਛਦੇ - ਸੱਤ ਬਾਗਾਂ ਵਾਲੇ ਮਹਿਲ ਵਿਚ ਉਹ ਸੁਹਣੀ ਇਸਤਰੀ ਕੌਣ ਤੇਰੇ ਨਾਲ ਰਹਿੰਦੀ ਹੈ ?

ਬ੍ਰਾਹਮਣ ਪੁੱਤਰ ਨੂੰ ਵੀ ਪਤਾ ਨਹੀਂ ਸੀ। ਉਹ ਖੁਦ ਇਹੋ ਜਾਣਨ ਦਾ ਇਛੁੱਕ ਸੀ। ਉਹਨੂੰ ਬਸ ਏਨਾ ਪਤਾ ਸੀ ਕਿ ਲੱਕੜਾਂ ਚੁਗਣ ਗਏ ਇਹ ਗੜਬੜ ਵਾਪਰ ਗਈ। ਪਰ ਏਨਾ ਲੰਮਾਂ ਸਮਾਂ ਬੀਤ ਗਿਆ ਸੀ। ਕੋਈ ਖਾਸ ਗੱਲ ਉਸਨੂੰ ਵੀ ਯਾਦ ਨਹੀਂ ਸੀ। ਇਸ ਤਰੀਕੇ ਚਾਰ ਪੰਜ ਸਾਲ ਬੀਤ ਗਏ। ਜਮਾਤੀ ਫੇਰ ਇਹੋ ਸਵਾਲ ਪੁਛਦੇ। ਘਰ ਆਕੇ ਬ੍ਰਾਹਮਣ ਪੁਤਰ ਰਾਜਕੁਮਾਰੀ ਨੂੰ ਪੁਛਦਾ - ਮੇਰੇ ਜਮਾਤੀ ਮੈਨੂੰ ਪੁਛਦੇ ਨੇ ਸੱਤ ਬਾਗਾਂ ਵਾਲੇ ਇਸ ਮਹਿਲ ਵਿਚ ਤੇਰੇ ਨਾਲ ਕੌਣ ਰਹਿੰਦੀ ਹੈ, ਮੈਂ ਕੋਈ ਉਤਰ ਨਹੀਂ ਦੇ ਸਕਦਾ। ਤੂੰ ਦੱਸ ਤੂੰ ਹੈਂ ਕੌਣ ?

ਰਾਜਕੁਮਾਰੀ ਆਖ ਦਿੰਦੀ - ਅੱਜ ਨਹੀਂ। ਕਿਸੇ ਦਿਨ ਫੇਰ ਦੱਸਾਂਗੀ, ਹਰ ਰੋਜ ਉਹ ਪੁਛਦਾ - ਕੌਣ ਹੈਂ ਤੂੰ ? ਰਾਜਕੁਮਾਰੀ ਆਖ ਦਿੰਦੀ - ਅੱਜ ਨੀਂ। ਫੇਰ ਕਿਸੇ ਦਿਨ ਦੱਸਾਂਗੀ। ਇਸ ਤਰੀਕੇ ਭਾਈ ਚਾਰ ਪੰਜ ਸਾਲ ਹੋਰ ਬੀਤ ਗਏ। ਆਖ਼ਰ ਬ੍ਰਾਹਮਣ ਪੁੱਤਰ ਦਾ ਸਬਰ ਖ਼ਤਮ ਹੋ ਗਿਆ, ਕਹਿਣ ਲੱਗਾ - ਓ ਸੁਹਣੀ ਇਸਤਰੀ, ਜੇ ਤੂੰ ਅੱਜ ਮੈਨੂੰ ਨਾ ਦੱਸਿਆ ਕਿ ਸੱਤ ਬਾਗਾਂ ਵਾਲੇ ਇਸ ਮਹਿਲ ਵਿਚ ਰਹਿਣ ਵਾਲੀ ਤੂੰ ਕੌਣ ਹੈਂ, ਫੇਰ ਮੈਂ ਇਹ ਮਹਿਲ ਛੱਡ ਕੇ ਚਲਾ ਜਾਵਾਂਗਾ। ਰਾਜਕੁਮਾਰੀ ਨੇ ਕਿਹਾ - ਠੀਕ ਹੈ। ਕੱਲ੍ਹ ਨੂੰ ਤੈਨੂੰ ਸਭ ਦੱਸ ਦਿਆਂਗੀ।

ਅਗਲੇ ਦਿਨ ਸਕੂਲੋਂ ਵਾਪਸ ਆਕੇ ਬ੍ਰਾਹਮਣ ਪੁੱਤਰ ਨੇ ਉਹੀ ਸਵਾਲ ਦੁਹਰਾਇਆ - ਹੁਣ ਦੱਸ ਕੌਣ ਹੈਂ ਤੂੰ।

ਰਾਜਕੁਮਾਰੀ ਨੇ ਕਿਹਾ - ਅੱਜ ਰਾਤ ਦਾ ਖਾਣਾ ਖਾਣ ਬਾਦ ਦੱਸਾਂਗੀ ਤੈਨੂੰ ਸਭ ਕੁਝ। ਠੀਕ ਹੈ - ਬ੍ਰਾਹਮਣ ਪੁੱਤਰ ਨੇ ਕਿਹਾ - ਰਾਤ ਕਿਹੜਾ ਬੜੀ ਦੂਰ ਹੈ। ਰਾਜਕੁਮਾਰੀ ਨੇ ਸੋਨੇ ਦੇ

ਪਲੰਗ ਤੇ ਸਫੈਦ ਫੁੱਲ ਵਿਛਾਏ, ਆਪਣੇ ਵਾਲ ਸਜਾਏ, ਨੀਲੇ ਰੰਗ ਦਾ ਸੂਹਣਾ ਲਿਬਾਸ ਪਹਿਨਿਆ, ਸੋਨੇ ਦਾ ਦੀਵਾ ਬਾਲਿਆ, ਦੀਵੇ ਵਿਚ ਖੁਸ਼ਬੂਦਾਰ ਤੇਲ ਪਾਇਆ ਤੇ ਰਾਤ ਦਾ ਇੰਤਜ਼ਾਰ ਕਰਨ ਲੱਗੀ।

ਖਾਣਾ ਖਾਕੇ ਬ੍ਰਾਹਮਣ ਪੁੱਤਰ ਬਿਸਤਰ ਵੱਲ ਜਾਂਦਿਆਂ ਸੋਚਣ ਲੱਗਾ - ਅੱਜ ਸਾਰੇ ਭੇਦ ਖੁੱਲ੍ਹ ਜਾਣਗੇ। ਅੱਜ ਪਤਾ ਲੱਗੇਗਾ ਸੱਤ ਬਾਗਾਂ ਵਿਚਕਾਰ ਬਣੇ ਮਹਿਲ ਵਿਚ ਰਹਿਣ ਵਾਲੀ ਇਹ ਕੌਣ ਹੈ।

ਪਤੀ ਤੋਂ ਬਚਿਆ ਭੋਜਨ ਖਾਕੇ ਰਾਜਕੁਮਾਰੀ ਸੌਣ ਕਮਰੇ ਅੰਦਰ ਜਾਣ ਲੱਗੀ। ਅੱਜ ਉਸਨੂੰ ਜਵਾਬ ਦੇਣਾ ਪਵੇਗਾ ਕਿ ਮੈਂ ਕੌਣ ਹਾਂ। ਜਦੋਂ ਉਹ ਕਮਰੇ ਅੰਦਰ ਦਾਖਲ ਹੋਈ ਉਸਨੇ ਇਕ ਸਪੋਲੀਆ ਤੇਜ਼ੀ ਨਾਲ ਬਾਹਰ ਨਿਕਲਦਾ ਦੇਖਿਆ। ਫੁੱਲਾਂ ਦੀ ਟੋਕਰੀ ਵਿਚ ਇਹ ਅੰਦਰ ਆ ਗਿਆ ਸੀ ਤੇ ਬ੍ਰਾਹਮਣ ਪੁੱਤਰ ਨੂੰ ਡੰਗ ਕੇ ਵਾਪਸ ਨਿਕਲਦਾ ਰਾਜਕੁਮਾਰੀ ਨੇ ਦੇਖਿਆ। ਫੁੱਲਾਂ ਦੀ ਸੇਜ ਉਪਰ ਉਸਦੇ ਪਤੀ ਦੀ ਲਾਸ਼ ਪਈ ਸੀ।

ਮੇਰੇ ਦਿਲ ਦੀ ਧੜਕਣ ਰੁਕ ਗਈ, ਮੈਂ ਪੁੱਛਿਆ - ਫੇਰ ਕੀ ਹੋਇਆ ਅੰਮਾ ? ਦਾਦੀ ਨੇ ਕਿਹਾ - ਫੇਰ ... ਫੇਰ ....।

ਪਰ ਹੁਣ ਕਹਾਣੀ ਨੂੰ ਅਗੇ ਤੋਰਨ ਦਾ ਕੀ ਫਾਇਦਾ ਸੀ? ਅੱਗੇ ਤਾਂ ਇਕ ਮੁਸ਼ਕਲ ਤੋਂ ਬਾਦ ਦੂਜੀ ਮੁਸ਼ਕਲ ਆ ਖਲੋਣੀ ਸੀ। ਮੌਤ ਪਿਛੋਂ ਕੀ ਹੁੰਦਾ ਹੈ। ਸੱਤ ਸਾਲ ਦੇ ਬੱਚੇ ਨੂੰ ਤਾਂ ਕੀ, ਇਹ ਤਾਂ ਦਾਦੀ ਦੀ ਦਾਦੀ ਨੂੰ ਵੀ ਨਹੀਂ ਪਤਾ। ਫੇਰ ਉਹ ਕੀ ਦੱਸੇ ?

ਪਰ ਬੱਚੇ ਦਾ ਵਿਸ਼ਵਾਸ ਹਾਰਨ ਵਾਸਤੇ ਬਣਿਆਂ ਈ ਨਹੀਂ। ਬੱਚਾਂ ਤਾਂ ਮੌਤ ਨੂੰ ਪਰੇ ਧੱਕ ਕੇ ਮਰੇ ਜੁਆਨ ਨੂੰ ਫੇਰ ਜਿਉਂਦਾ ਕਰ ਸਕਦੈ। ਇਹ ਤਾਂ ਖਰਾਬ ਗੱਲ ਹੋਈ। ਮਾਸਟਰ ਕੋਲ ਪੜ੍ਹਨਾ ਨਹੀਂ ਪਿਆ, ਇਹ ਤਾਂ ਮਜ਼ੇਦਾਰ ਗੱਲ ਹੋਈ ਪਰ ਬ੍ਰਾਹਮਣ ਪੁੱਤਰ ਨੂੰ ਇਸ ਖੁਸ਼ੀ ਦੇ ਮੌਕੇ ਮਰਨਾ ਨਹੀਂ ਚਾਹੀਦਾ ਸੀ। ਕਹਾਣੀ ਗਲਤ ਥਾਂ ਤੇ ਖਤਮ ਹੋਈ। ਅੰਮਾਂ ਨੂੰ ਬ੍ਰਾਹਮਣ ਪੁੱਤਰ ਦੀ ਕਹਾਣੀ ਅਗੇ ਤੋਰਨੀ ਪਵੇਗੀ। ਬੜੇ ਆਰਾਮ ਨਾਲ ਉਹ ਕਹਾਣੀ ਅਗੇ ਤੋਰ ਲੈਂਦੀ ਹੈ। ਕੇਲਿਆਂ ਦੇ ਮੋਛਿਆਂ ਉਪਰ ਨੌਜੁਆਨ ਦੀ ਲਾਸ਼ ਟਿਕਾਕੇ, ਕੁਝ ਮੰਤਰ ਪੜ੍ਹਕੇ ਦਰਿਆ ਵਿਚ ਠੇਲ ਦਿਤੀ। ਇਸ ਬਰਸਾਤੀ ਰਾਤ ਦੀ ਮੱਧਮ ਰੋਸ਼ਨੀ ਵਿਚ ਬੱਚੇ ਨੂੰ ਮੌਤ ਦਾ ਸਹਿਮ ਨਹੀਂ। ਉਸ ਦੀਆਂ ਪਲਕਾਂ ਭਾਰੀ ਹੋ ਰਹੀਆਂ ਹਨ, ਨੀਂਦ ਆ ਰਹੀ ਹੈ, ਮੌਤ ਵੀ ਨੀਂਦ ਵਰਗੀ ਚੀਜ਼ ਹੁੰਦੀ ਹੈ ਕੋਈ। ਅਸੀਂ ਬੱਚੇ ਦਾ ਨਿਕਾ ਸਰੀਰ ਨੀਂਦ ਉਪਰ ਬਿਠਾ ਕੇ ਸਮੇਂ ਦੇ ਦਰਿਆ ਵਿਚ ਠੇਲ ਦਿਤਾ ਹੈ। ਸਵੇਰੇ ਕੁਝ

ਮੰਤਰ ਪੜ੍ਹਕੇ ਜਲ ਛਿੜਕ ਦਿਆਂਗੇ। ਸੁੱਤਾ ਬੱਚਾ ਮੁੜਕੇ ਜੀਵਨ ਅਤੇ ਰੌਸ਼ਨੀ ਵਿਚ ਵਾਪਸ ਪਰਤ ਆਏਗਾ।

## ਅੱਖ ਦੀ ਰੜਕ

*ਅੱਖ ਦੀ ਰੜਕ* ਟੈਗੋਰ ਦਾ ਨਾਵਲ ਹੈ ਤੇ ਬੰਗਲਾ ਵਿਚ ਨਾਮ ਹੈ *ਜੋਖੇਰ ਬਾਲੀ* । ਇਸ ਕਿਤਾਬ ਵਿਚ ਪਹਿਲਾਂ ਕਵੀ ਵਲੋਂ ਲਿਖੀ ਭੂਮਿਕਾ ਦਿਆਂਗੇ ਫਿਰ ਨਾਵਲ ਦਾ ਪਹਿਲਾ ਅਧਿਆਇ। ਭੂਮਿਕਾ ਦਾ ਨਾਮ ਲੇਖਕ ਨੇ ਸੂਚਨਾ ਰੱਖਿਆ ਹੈ।

### ਸੂਚਨਾ

ਮੇਰੇ ਸਾਹਤਿਕ ਸਫ਼ਰ ਦੇ ਪਿਛੋਕੜ ਤੋਂ ਪਤਾ ਲਗੇਗਾ ਕਿ *ਅੱਖ ਦੀ ਰੜਕ* ਨਾਵਲ ਅਚਾਨਕ ਆ ਉਤਰਿਆ, ਮੇਰੇ ਅੰਦਰ ਨਹੀਂ ਕੇਵਲ, ਬੰਗਲਾ ਸਾਹਿਤ ਦੇ ਖੇਤਰ ਵਿਚ ਵੀ। ਮਨ ਵਿਚ ਕਿਹੜਾ ਇਸ਼ਾਰਾ ਆਇਆ, ਪਤਾ ਨਹੀਂ। ਸੌਖਾ ਜਵਾਬ ਇਹ ਹੈ ਕਿ *ਬੰਗ-ਦਰਸ਼ਨ* ਮਾਸਿਕ ਪੱਤਰ ਨਵੇਂ ਸਿਰੇ ਤੋਂ ਸ਼੍ਰਿਸ਼ ਚੰਦਰ ਨੇ ਸ਼ੁਰੂ ਕੀਤਾ ਤਾਂ ਉਸ ਨੇ ਕਿਹਾ ਇਕ ਲੜੀਵਾਰ ਕਥਾ ਛਾਪਣੀ ਹੈ, ਲਿਖੋ। ਮੈਂ ਹਾਂ ਤਾਂ ਕਰ ਦਿਤੀ ਪਰ ਪਰਸੰਨਤਾ ਨਾਲ ਨਹੀਂ। ਕਿਸੇ ਪਿਛਲੀ ਮਸ਼ਹੂਰੀ ਦਾ ਵਾਰਸ ਹੋਣਾ ਸੰਕਟ ਪੈਦਾ ਕਰਦਾ ਹੈ, ਮਨ ਵਿਚ ਸੰਕੋਚ ਸੀ। ਜਦੋਂ ਕਦੀ ਮੇਰੇ ਮਨ ਵਿਚ ਲਾਲਚ ਅਤੇ ਤਿਆਗ ਆਪੋ ਵਿਚ ਝਗੜਨ ਲਗ ਜਾਣ ਉਦੋਂ ਮੇਰਾ ਤਿਆਗ ਜਿਤ ਨਹੀਂ ਸਕਿਆ। ਉਹੋ ਗੱਲ ਇਥੇ ਹੋਈ।

*ਬੰਗ-ਦਰਸ਼ਨ* ਵਿਚ ਅਸੀਂ *ਵਿਸ਼ ਵਰਿਖ* (ਬੰਕਿਮ ਚੰਦਰ ਚੈਟਰਜੀ ਦਾ ਨਾਵਲ) ਦਾ ਅਨੰਦ ਮਾਣਿਆਂ ਸੀ। ਉਸ ਵਕਤ ਉਹ ਨਵਾਂ ਰਸ ਸੀ। ਉਸੇ *ਬੰਗ-ਦਰਸ਼ਨ* ਨੂੰ ਨਵਾਂ ਰੂਪ ਦਿਤਾ ਜਾ ਸਕੇ ਪਰ ਦੁਹਰਾਇਆ ਨਾਂ ਜਾਵੇ। ਉਦੋਂ ਵਾਲੀ ਮਜਲਿਸ ਤਾਂ ਖਿੰਡ ਗਈ ਹੈ, ਸੰਪਾਦਕ ਨੂੰ ਸੜਕ ਤੋਂ ਨਵਾਂ ਮੋੜ ਕੱਟਣਾ ਪਵੇਗਾ। ਸੰਪਾਦਕ ਦਾ ਵਿਸ਼ਵਾਸ ਸੀ ਕਿ ਇਸ ਰਸਾਲੇ ਦੇ ਭੋਜਨ ਲਈ ਦੋ ਸਾਲ ਤੱਕ ਮੈਂ ਕਹਾਣੀਆਂ ਦੇ ਸਕਦਾ ਹਾਂ। ਸੋ ਕਮਰਕਸੇ ਕਰਨੇ ਪੈਣਗੇ। ਇਕ ਤਰੀਕੇ ਦੀਵਾਨੀ ਵਿਧਾਨ ਅਨੁਸਾਰ ਸੰਪਾਦਕ ਕੋਲੋਂ ਖਾਣ ਪੀਣ ਦਾ ਹੱਕ ਮੰਗਣਾ ਵੀ ਸ਼ਾਮਲ ਸੀ। ਬਾਹਰੋਂ ਫਰਮਾਇਸ਼ ਵੀ ਆਈ ਸੀ। ਪਹਿਲਾਂ ਕਦੇ ਲੰਮੀ ਕਹਾਣੀ ਨੂੰ ਹੱਥ ਨਹੀਂ ਪਾਇਆ ਸੀ। ਟੁੱਟੇ ਤਾਰਿਆਂ ਵਾਂਗ ਛੋਟੀਆਂ ਕਹਾਣੀਆਂ ਦੀ ਬਾਰਸ਼ ਹੋਈ ਸੀ। ਇਸ ਜੁਗ ਦੇ ਕਾਰਖਾਨੇ ਵਿਚ ਲੰਮੀ ਕਹਾਣੀ ਬਣਾਉਣ ਦਾ ਫੈਸਲਾ ਕਰਨਾ ਪੈ ਗਿਆ। ਜ਼ਹਿਰ ਦੇ ਦਰਖਤ ਦੀ ਖੇਤੀ ਸੈਤਾਨ ਉਦੋਂ ਵੀ ਕਰਦਾ ਸੀ ਅੱਜ ਵੀ ਕਰਦਾ ਹੈ। ਪਰ ਉਸ ਦਾ ਦਾਇਰਾ ਕਹਾਣੀ ਦੇ ਦਾਇਰੇ ਵਿਚ ਸੁੰਗੜ ਗਿਆ ਹੈ। ਹੁਣ ਦਾ

ਚਿੱਤਰ ਸਾਫ ਹੈ, ਹਾਰ ਸ਼ਿੰਗਾਰ ਦੇ ਅਲੰਕਾਰਾਂ ਵਿਚ ਢਕ ਕੇ ਉਸ ਨੂੰ ਧੁੰਦਲਾ ਕਰ ਦਿੰਦੇ ਹਨ ਤੇ ਉਸਦਾ ਨਵਾਂ ਸੁਭਾਅ ਖ਼ਤਮ ਹੋ ਜਾਂਦਾ ਹੈ। ਕਹਾਣੀ ਜ਼ਿਦ ਨੂੰ ਟਾਲ ਨਾ ਸਕਿਆ ਤੇ ਦਿਲ ਦੇ ਉਸ ਕਾਰਖਾਨੇ ਵਿਚ ਉਤਰਨਾ ਪਿਆ ਜਿਥੇ ਸਖਤ ਲੋਹਾ ਅੱਗ ਵਿਚੋਂ ਬਾਹਰ ਕੱਢ ਕੇ ਹਥੌੜਿਆਂ ਨਾਲ ਕੁਟਦਿਆਂ ਕੁਟਦਿਆਂ ਉਸ ਵਿਚੋਂ ਤਸਵੀਰ ਜਾਗ ਪੈਂਦੀ ਹੈ। ਬੇਕਿਰਕ ਸੰਸਾਰ ਚੱਕਰ ਦੇ ਨਿਰਮਾਤਾ ਮਨੁਖ ਨੇ ਬੰਗਲਾ ਵਿਚ ਇਸ ਤਰ੍ਹਾਂ ਦਾ ਵਖਿਆਨ ਪਹਿਲਾਂ ਦਿੱਤਾ ਨਹੀਂ ਸੀ। ਪਰਦੇ ਦੇ ਬਾਹਰ ਹੌਲੀ ਹੌਲੀ ਸ਼ਾਹਰਾਹ ਉਪਰ *ਗੋਰਾ, ਘਰੇ ਬਾਈਰਿ* ਅਤੇ *ਚਤੁਰੰਗ* ਤੁਰਦੇ ਦਿਖਾਈ ਦਿਤੇ।

ਨਿਕੀ ਕਹਾਣੀ ਦੀ ਯੋਜਨਾ ਬਣਾਉਣ ਵੇਲੇ ਮੈਂ ਸੰਸਾਰ ਦੀ ਪੁਰਾਤਨ ਛੁਹ ਨੂੰ ਨਜ਼ਰਅੰਦਾਜ਼ ਨਹੀਂ ਕੀਤਾ। *ਨਸ਼ਟ ਨੀੜ* (ਉਜੜਿਆ ਆਹਲਣਾ) ਅਤੇ ਸ਼ਾਸਤੀ (ਸਜ਼ਾ) ਬੇਦਰਦ ਸਾਹਿਤ ਦੀ ਗਿਣਤੀ ਵਿਚ ਹੀ ਰਹਿਣਗੀਆਂ। ਇਸ ਪਿਛੋਂ *ਪਲਾਤਕਾ* ਕਾਵਿ ਸੰਗ੍ਰਹਿ ਵਿਚ ਵੀ ਦੁਨੀਆਂ ਨਾਲ ਉਸੇ ਮੁਕਾਬਲੇ ਦੀ ਚਰਚਾ ਚੱਲੀ। ਉਨ੍ਹੀ ਦਿਨੀ *ਬੰਗ-ਦਰਸ਼ਨ* ਦੇ ਨਵੇਂ ਰੂਪ ਨੇ ਇਕ ਪਾਸੇ ਮੇਰੇ ਦਿਲ ਨੂੰ ਕੌਮੀ ਸਿਆਸੀ ਫਿਕਰ ਦੇ ਘੇਰੇ ਵਿਚ ਲਿਆ ਰੱਖਿਆ ਸੀ, ਦੂਜੇ ਪਾਸੇ ਕਹਾਣੀ ਵੱਲ, ਕਾਵਿ ਅਤੇ ਮਨੁਖੀ ਆਚਰਣ ਦੀ ਬਿਖੜੀ ਛੁਹ ਵਿਚ ਵੀ। ਥੋੜੀ ਬਹੁਤੀ ਸ਼ੁਰੂਆਤ *ਸਾਧਨਾ* ਦੇ ਜੁੱਗ ਤੋਂ ਹੀ ਹੋ ਗਈ ਸੀ ਤੇ ਰਹਿੰਦੀ ਕਸਰ *ਸਬਜ-ਪੱਤਰ* ਨੇ ਪੂਰੀ ਕਰ ਦਿੱਤੀ। ਮਾਂ ਦੀ ਈਰਖਾ ਨੇ ਅੰਦਰੋਂ ਧੱਕਾ ਦੇਕੇ *ਚੋਖੇਰ ਬਾਲੀ* ਦੀ ਕਹਾਣੀ ਨੂੰ ਭਿਆਨਕ ਬਣਾ ਦਿੱਤਾ। ਇਸੇ ਈਰਖਾ ਨੇ ਮਹਿੰਦਰ ਦੇ ਦੁਸ਼ਮਣਾ ਨੂੰ (ਕਾਮ, ਕ੍ਰੋਧ, ਮੋਹ, ਲੋਭ, ਹੰਕਾਰ) ਚੰਦਰੀ ਵਿਹਲ ਦੇ ਦਿਤੀ ਜੋ ਆਮ ਹਾਲਾਤ ਵਿਚ ਦੰਦ ਨਹੁੰ ਨਾ ਮਾਰਦੇ। ਡੰਗਰਾਂ ਦਾ ਫਾਟਕ ਖੋਲ੍ਹਣ ਤੇ ਵਹਿਸ਼ੀ ਘਟਨਾਵਾਂ ਬੇਕਾਬੂ ਹੋ ਹੋ ਬਾਹਰ ਭਜਦੀਆਂ ਹਨ। ਸਾਹਿਤ ਦੇ ਨਵੇਂ ਦੌਰ ਦੀ ਵਿਧਾ, ਘਟਨਾ ਪਰੰਪਰਾ ਦੇ ਵਿਸਥਾਰ ਵਿਚ ਨਹੀਂ ਪੈਂਦੀ, ਆਪ ਮੁਹਾਰੇ ਗੱਲਾ ਬਾਹਰ ਆਉਣ। *ਚੋਖੇਰ ਬਾਲੀ* ਦੀ ਸ਼ੈਲੀ ਇਹੋ ਹੈ।

ਬੰਗਾਲੀ ਸੰਮਤ ਵਸਾਖ 1347 ਰਵੀਂਦ੍ਰ ਨਾਥ ਠਾਕੁਰ

## ਅਧਿਆਇ ਪਹਿਲਾ

ਮਹਿੰਦਰ ਦੀ ਮਾਂ ਰਾਜ ਲੱਛਮੀ ਕੋਲ ਵਿਨੋਦਨੀ ਦੀ ਮਾਂ ਹਰੀਮਤੀ ਧਰਨਾ ਮਾਰ ਕੇ ਬੈਠ ਗਈ। ਇਕੋ ਪਿੰਡ ਦੀਆਂ ਧੀਆਂ ਤੇ ਬਚਪਨ ਦੀਆਂ ਸਹੇਲੀਆਂ ਸਨ, ਦੋਵੇਂ ਇਕੱਠੀਆਂ ਖੇਡੀਆਂ।

ਰਾਜ ਲੱਛਮੀ ਨੇ ਮਹਿੰਦਰ ਨੂੰ ਕਿਹਾ - ਮਹਿੰਦਰ ਕਾਕਾ ਗਰੀਬ ਦੀ ਧੀ ਹੈ, ਰਾਖੀ ਕਰਨੀ ਪਵੇਗੀ। ਕੁੜੀ ਬੜੀ ਸੁਹਣੀ ਸੁਣੀਂਦੀ ਐ। ਮੇਮ ਕੋਲੋਂ ਪੜ੍ਹੀ ਹੈ। ਤੇਰੀ ਅੱਜ ਕੱਲ੍ਹ ਦੀ ਪਸੰਦ ਨਾਲ ਮੇਲ ਖਾਂਦੀ ਐ।

ਮਹਿੰਦਰ ਬੋਲਿਆ – ਮਾਂ ਮੇਰੇ ਤੋਂ ਬਿਨਾ ਹੋਰ ਵੀ ਤਾਂ ਬਥੇਰੇ ਮੁੰਡੇ ਨੇ।

ਮਾਂ –ਏਹੀ ਨੁਕਸ ਐ ਤੇਰੇ ਵਿਚ। ਤੇਰੇ ਨਾਲ ਵਿਆਹ ਦੀ ਗੱਲ ਈ ਨੀ ਹੋ ਸਕਦੀ।

ਮਹਿੰਦਰ – ਏਸ ਇਕ ਗੱਲ ਨੂੰ ਛਡ ਕੇ ਸੰਸਾਰ ਵਿਚ ਹੋਰ ਗੱਲਾਂ ਦਾ ਵੀ ਘਾਟਾ ਨਹੀਂ। ਸੋ ਇਹ ਕੋਈ ਮਾਰੂ ਦੋਸ਼ ਨਹੀਂ।

ਬਚਪਨ ਵਿਚ ਮਹਿੰਦਰ ਦਾ ਪਿਤਾ ਚਲ ਵਸਿਆ ਸੀ। ਮਾਂ ਬਾਰੇ ਉਸਦਾ ਵਿਹਾਰ ਆਮ ਵਰਗਾ ਨਹੀਂ ਸੀ। ਉਮਰ ਬਾਈ ਸਾਲ ਹੈ, ਐਮ.ਏ. ਕਰਕੇ ਅਗੇ ਹੋਰ ਪੜ੍ਹਾਈ ਸ਼ੁਰੂ ਕਰ ਦਿਤੀ ਹੈ ਫੇਰ ਵੀ ਮਾਂ ਦੇ ਲਾਡ ਪਿਆਰ ਕਾਰਨ ਜ਼ਿੱਦਾਂ, ਨਖਰਿਆਂ ਦਾ ਕੋਈ ਘਾਟਾ ਨਹੀਂ। ਕੰਗਾਰੂ ਦੇ ਬੱਚੇ ਵਾਂਗ ਮਾਂ ਦੇ ਪੇਟ ਵਿਚੋਂ ਬਾਹਰ ਤਾਂ ਆ ਗਿਆ, ਅਜੇ ਪੇਟ ਦੇ ਬਾਹਰਲੀ ਥੈਲੀ ਵਿਚ ਰਹਿਣ ਦੀ ਆਦਤ ਪਈ ਹੋਈ ਸੀ। ਮਾਂ ਦੀ ਸਹਾਇਤਾ ਤੋਂ ਬਗੈਰ ਉਸਦਾ ਖਾਣ-ਪੀਣ, ਵਰਤੋਂ ਵਿਹਾਰ ਸਭ ਅਧੂਰਾ ਸੀ।

ਵਿਨੋਦਨੀ ਦੀ ਮਾਂ ਜ਼ਿਦ ਕਰਨ ਲੱਗੀ ਤਾਂ ਮਾਂ ਨੇ ਵੀ ਜੋਰ ਨਾਲ ਮਹਿੰਦਰ ਨੂੰ ਕਹਿ ਦਿਤਾ। ਮਹਿੰਦਰ ਨੇ ਕਿਹਾ – ਚੰਗਾ ਕੁੜੀ ਦੇਖ ਤਾਂ ਲਈਏ ਪਹਿਲਾਂ।

ਜਿਸ ਦਿਨ ਦੇਖਣ ਜਾਣਾ ਸੀ, ਕਹਿਣ ਲੱਗਾ – ਦੇਖ ਕੇ ਕੀ ਕਰੂੰਗਾ। ਤੁਹਾਡੀ ਖੁਸ਼ੀ ਵਾਸਤੇ ਵਿਆਹ ਕਰਨਾ ਹੈ, ਫੇਰ ਮੰਦਾ ਕੀ ਤੇ ਚੰਗਾ ਕੀ।

ਉਸ ਦੀ ਗੱਲ ਵਿਚ ਗੁਸੇ ਦਾ ਸੇਕ ਸੀ ਪਰ ਮਾਂ ਨੇ ਸੋਚਿਆ, ਪਹਿਲੀ ਨਜ਼ਰ ਪਏਗੀ ਤਾਂ ਮਹਿੰਦਰ ਦਾ ਸੁਰ ਨਰਮ ਹੋ ਜਾਏਗਾ।

ਨਿਸਚਿਤ ਮਨ ਨਾਲ ਮਾਂ ਨੇ ਵਿਆਹ ਦਾ ਦਿਨ ਮਿਥ ਲਿਆ। ਜਿਉਂ ਜਿਉਂ ਇਹ ਤਰੀਕ ਨੇੜੇ ਆਉਂਦੀ ਗਈ, ਮਹਿੰਦਰ ਦੀ ਬੇਚੈਨੀ ਵਧਦੀ ਗਈ। ਦੋ ਚਾਰ ਦਿਨ ਪਹਿਲਾਂ ਕਹਿ ਹੀ ਦਿਤਾ – ਨਾ ਮਾਂ, ਮੈਂ ਨੀ ਕਰਾ ਸਕਦਾ ਇਹ ਵਿਆਹ।

ਮਹਿੰਦਰ ਨੂੰ ਸ਼ੁਰੂ ਤੋਂ ਰੱਬ ਅਤੇ ਮਨੁਖਾਂ ਦੀ ਏਨੀ ਮੱਦਦ ਮਿਲੀ ਸੀ ਕਿ ਉਹ ਬੇਲਗਾਮ ਹੋ ਗਿਆ। ਦੂਜੇ ਦੀ ਇਛਿਆ ਜਾਂ ਦਬਾਉ ਬਰਦਾਸ਼ਤ ਕਰਨ ਦੀ ਆਦਤ ਨਹੀਂ। ਮਜਬੂਰੀ ਵਸ ਵਿਆਹ ਕਰਨ ਦੀ ਮਨਜੂਰੀ ਦੇਕੇ ਉਹ ਅੱਕ ਗਿਆ ਤੇ ਆਖਰ ਬਗਾਵਤ ਕਰ ਦਿਤੀ।

ਬਿਹਾਰੀ ਉਸਦਾ ਜਿਗਰੀ ਦੋਸਤ ਸੀ। ਮਹਿੰਦਰ ਦੀ ਮਾਤਾ ਨੂੰ ਮਾਂ ਤੇ ਮਹਿੰਦਰ ਨੂੰ ਭਾਅ ਆਖਦਾ। ਸਟੀਮ ਮੋਟਰ ਬੋਟ ਦੇ ਪਿਛੇ ਭਾਰ ਲੱਦਣ ਵਾਸਤੇ ਜਿਵੇਂ ਖਾਲੀ ਕਿਸ਼ਤੀ ਬੰਨ੍ਹ ਦਿੰਦੇ ਹਨ, ਮਾਂ ਬਿਹਾਰੀ ਨੂੰ ਉਸੇ ਤਰ੍ਹਾਂ ਸਮਝ ਕੇ ਪਿਆਰ ਕਰਦੀ। ਮਾਂ ਨੇ ਬਿਹਾਰੀ ਨੂੰ ਕਿਹਾ – ਪੁੱਤ ਤੈਨੂੰ ਕਰਨਾ ਪਊਗਾ ਇਹ ਕੰਮ ਹੁਣ ਤਾਂ, ਨਹੀਂ ਤਾਂ ਗਰੀਬ ਦੀ ਧੀ....।

ਹੱਥ ਜੋੜਦਿਆਂ ਬਿਹਾਰੀ ਨੇ ਕਿਹਾ – ਮੈਥੋਂ ਨੀ ਹੁੰਦਾ ਮਾਂ ਇਹ ਕੰਮ। ਬੇਸੁਆਦੀ ਜਿਹੜੀ ਮਠਿਆਈ ਮਹਿੰਦਰ ਖਾਣ ਤੋਂ ਇਨਕਾਰ ਕਰ ਦਿੰਦਾ, ਤੁਹਾਡੇ ਆਖਣ ਤੇ ਮੈਂ ਖਾ ਲੈਂਦਾ। ਕੁੜੀ ਦਾ ਫੈਸਲਾ ਕਰਨ ਵੇਲੇ ਇਹ ਗੱਲ ਲਾਗੂ ਨੀ ਮੇਰੇ ਤੇ ਹੋਣੀ।

ਵਿਨੋਦਨੀ ਦਾ ਪਿਤਾ ਖਾਸ ਅਮੀਰ ਨਹੀਂ ਸੀ ਪਰ ਆਪਣੀ ਇਕਲੌਤੀ ਧੀ ਨੂੰ ਬੜੇ ਯਤਨਾ ਨਾਲ ਮੇਮ ਕੋਲੋਂ ਪੜ੍ਹਨਾ ਲਿਖਣਾ ਸਿਖਾਇਆ, ਫਿਰ ਸਿਲਾਈ ਕਢਾਈ ਸਿਖਾਈ। ਕੁੜੀ ਦੀ ਉਮਰ ਵਧਦੀ ਜਾ ਰਹੀ ਸੀ ਪਰ ਪਿਉ ਦਾ ਉਸ ਦੇ ਵਿਆਹ ਵੱਲ ਧਿਆਨ ਹੀ ਨਹੀਂ ਸੀ। ਪਿਉ ਅਚਾਨਕ ਮਰ ਗਿਆ ਤਾਂ ਵਿਨੋਦਨੀ ਦੀ ਮਾਂ ਬਹੁਤੀ ਬੇਚੈਨ ਹੋ ਗਈ। ਪੈਸੇ ਟਕੇ ਦਾ ਤਾਂ ਕੰਮ ਜਿਵੇਂ ਕਿਵੇਂ ਸਾਰ ਲਏਗੀ ਪਰ ਕੁੜੀ ਦੀ ਉਮਰ ਦਾ ਕੀ ਕਰੇ ਜਿਹੜੀ ਵਧਣੋ ਹਟਦੀ ਹੀ ਨਹੀਂ।

ਰਾਜ ਲੱਛਮੀ ਨੇ ਤਰਸ ਕਰਦਿਆਂ ਇਹ ਕੁੜੀ ਰਿਸ਼ਤੇ ਵਿਚੋਂ ਇਕ ਭਤੀਜੇ ਨਾਲ ਵਿਆਹ ਦਿਤੀ। ਥੋੜੇ ਸਮੇਂ ਬਾਦ ਕੁੜੀ ਵਿਧਵਾ ਹੋ ਗਈ।

ਮਹਿੰਦਰ ਨੇ ਹੱਸ ਕੇ ਕਿਹਾ – ਚੰਗੀ ਕਿਸਮਤ ਨੂੰ ਮੈਂ ਵਿਆਹ ਨਹੀਂ ਕਰਵਾਇਆ। ਜੇ ਮੇਰੀ ਪਤਨੀ ਵਿਧਵਾ ਹੋ ਜਾਂਦੀ, ਮੈਂ ਤਾਂ ਇਕ ਮਿੰਟ ਵਾਸਤੇ ਵੀ ਨਹੀਂ ਸੀ ਬਚ ਸਕਣਾ।

ਤਿੰਨ ਕੁ ਸਾਲ ਬੀਤਣ ਪਿਛੋਂ ਮਾਂ ਪੁੱਤ ਵਿਚਕਾਰ ਫੇਰ ਗੱਲ ਬਾਤ ਹੋਣ ਲੱਗੀ। ਮਾਂ ਨੇ ਕਿਹਾ – ਕੁੱਛ ਲੋਕ ਮੈਨੂੰ ਕੋਸਦੇ ਨੇ।

- ਕਿਉਂ ਮਾਂ, ਤੁਸੀਂ ਕੀ ਬੁਰਾ ਕੀਤਾ ?
- ਵਿਆਹ ਪਿਛੋਂ ਮੁੰਡਾ ਬੇਗਾਨਾ ਹੋ ਜਾਏਗਾ, ਇਸ ਡਰ ਕਰਕੇ ਤੇਰਾ

ਵਿਆਹ ਨੀਂ ਕਰਦੀ। ਇਹ ਗੱਲਾਂ ਹੋ ਰਹੀਆਂ ਨੇ।

ਮਹਿੰਦਰ ਨੇ ਕਿਹਾ – ਇਹ ਡਰ ਤਾਂ ਹੈ ਈ। ਮੈਂ ਮਾਂ ਹੁੰਦੀ ਤਾਂ ਹਰਗਿਜ਼ ਮੁੰਡੇ ਦਾ ਵਿਆਹ ਨਾ ਕਰਦੀ। ਲੋਕਾਂ ਦੀ ਨਿੰਦਿਆਂ ਖਿੜੇ ਮੱਥੇ ਬਰਦਾਸ਼ਤ ਕਰਦੀ।

ਮਾਂ ਨੇ ਹੱਸ ਕੇ ਕਿਹਾ – ਗੱਲਾਂ ਸੁੱਣੋ ਏਸ ਮੁੰਡੇ ਦੀਆਂ।

ਮਹਿੰਦਰ ਨੇ ਕਿਹਾ – ਵਹੁਟੀ ਨੇ ਮੁੰਡੇ ਨੂੰ ਜੱਫਾ ਮਾਰਨਾ ਈ ਮਾਰਨੈ। ਜਿਸਨੇ ਏਨੇ ਦੁਖ ਝਲੇ ਹੋਣ, ਇੰਨਾ ਪਿਆਰ ਕੀਤਾ ਹੋਏ, ਉਹ ਮਾਂ ਕਿਤੇ ਚਲੀ ਜਾਏ, ਤੁਹਾਨੂੰ ਚੰਗੀ ਲਗਦੀ ਹੋਣੀ ਇਹ ਗੱਲ, ਮੈਨੂੰ ਨੀਂ।

ਮਨ ਹੀ ਮਨ ਵਿਚ ਖਿਝ ਕੇ ਹੁਣੇ ਆਈ ਅਪਣੀ ਵਿਧਵਾ ਦਰਾਣੀ ਨੂੰ ਮਾਂ ਨੇ ਕਿਹਾ – ਸੁਣਿਆ ਭੈਣ ? ਕੀ ਕਹਿੰਦੈ ਇਹ। ਵਹੁਟੀ ਕਿਤੇ ਮਾਂ ਤੋਂ ਖੋਹ ਨਾ ਲਵੇ, ਤਾਂ ਨੀਂ ਵਿਆਹ ਕਰਵਾਉਂਦਾ। ਏਸ ਤਰ੍ਹਾਂ ਦੀ ਗੱਲ ਸੁਣੀ ਕਦੇ?

ਚਾਚੀ ਬੋਲੀ - ਇਹ ਤਾਂ ਤੇਰੀ ਜ਼ਿਆਦਤੀ ਐ ਬੱਚੇ। ਹੁਣ ਮਾਂ ਦਾ ਖਹਿੜਾ ਛੱਡ ਤੇ ਵਹੁਟੀ ਨਾਲ ਗ੍ਰਹਿਸਤ ਧਰਮ ਨਿਭਾ। ਹੁਣ ਬੱਚਿਆਂ ਵਰਗਾ ਤੇਰਾ ਵਿਹਾਰ ਦੇਖ ਕੇ ਸ਼ਰਮ ਆਉਂਦੀ ਐ।

ਮਾਂ ਨੂੰ ਇਹ ਗੱਲ ਮਿੱਠੀ ਨਾ ਲੱਗੀ ਇਸ ਕਰਕੇ ਜਿਹੜੇ ਵਾਕ ਦਰਾਣੀ ਨੂੰ ਕਹੇ ਉਹ ਸ਼ਹਿਦ ਵਰਗੇ ਮਿੱਠੇ ਨਹੀਂ ਸਨ। ਕਿਹਾ - ਮੇਰਾ ਪੁੱਤ ਜੇ ਦੂਜਿਆਂ ਦੇ ਪੁੱਤਰਾਂ ਨਾਲੋਂ ਮਾਂ ਨੂੰ ਵੱਧ ਪਿਆਰ ਕਰਦੈ ਤਾਂ ਇਸ ਨਾਲ ਕਿਸੇ ਨੂੰ ਸ਼ਰਮ ਕਿਉਂ ਆਵੇ ? ਜੇ ਤੇਰਾ ਕੋਈ ਪੁੱਤ ਹੁੰਦਾ ਫੇਰ ਪਤਾ ਲਗਦਾ ਪੁੱਤ ਦੇ ਕੀ ਅਰਥ ਨੇ।

ਮਾਂ ਨੇ ਸੋਚਿਆ, ਨਪੁੱਤੀ ਈਰਖਾ ਕਰਦੀ ਐ ਸਪੁੱਤੀ ਨਾਲ।

ਦਰਾਣੀ ਨੇ ਕਿਹਾ - ਤੂੰ ਹੀ ਗੱਲ ਛੇੜੀ ਸੀ, ਮੈਂ ਕਰ ਦਿਤੀ, ਮੇਰਾ ਕੀ ਜੋਰ। ਮਾਂ ਨੇ ਕਿਹਾ - ਮੇਰਾ ਪੁੱਤ ਬਹੁ ਲਿਆਏ ਨਾ ਲਿਆਏ, ਤੇਰੇ ਕਾਲਜੇ ਦਰਦ ਕਿਉਂ ਹੋਵੇ ? ਜੰਮਿਆ, ਪਾਲਿਆ, ਹੁਣ ਦੇਖ ਭਾਲ ਵੀ ਕਰ ਲੂੰਗੀ।

ਚੁਪ ਚਾਪ ਅਥਰੂ ਸੁੱਟਦੀ ਦਰਾਣੀ ਚਲੀ ਗਈ। ਮਹਿੰਦਰ ਨੂੰ ਦੁਖ ਹੋਇਆ। ਕਾਲਜੋਂ ਮੁੜਿਆ ਤਾਂ ਪਹਿਲਾਂ ਚਾਚੀ ਦੇ ਕਮਰੇ ਵਿਚ ਜਾ ਵੜਿਆ। ਉਹਨੂੰ ਪਤਾ ਸੀ ਚਾਚੀ ਨੇ ਜੋ ਗੱਲ ਕੀਤੀ ਸੀ ਉਸ ਵਿਚ ਪਿਆਰ ਤੋਂ ਬਿਨਾ ਹੋਰ ਕੁੱਝ ਹੈ ਈ ਨੀਂ ਸੀ। ਉਹ ਇਹ ਵੀ ਜਾਣਦਾ ਸੀ ਕਿ ਚਾਚੀ ਦੀ ਇਕ ਯਤੀਮ ਭਾਣਜੀ ਹੈ। ਚਾਚੀ, ਖੁਦ ਨਿਰਸੰਤਾਨ ਵਿਧਵਾ, ਆਪਣੀ ਭਾਣਜੀ ਨੂੰ ਮਹਿੰਦਰ ਨਾਲ ਵਿਆਹ ਕੇ ਆਪਣੀ ਇਕੱਲਤਾ ਤੋਂ ਖਹਿੜਾ ਛੁਡਾਉਣਾ ਚਾਹੁੰਦੀ ਸੀ।

ਮਹਿੰਦਰ ਉਸਦੇ ਕਮਰੇ ਵਿਚ ਗਿਆ ਤਾਂ ਦਿਨ ਢਲ ਚੁਕਾ ਸੀ। ਆਪਣੇ ਕਮਰੇ ਦੀ ਬਾਰੀ ਦੀਆਂ ਸੀਖਾਂ ਉਪਰ ਸਿਰ ਟਿਕਾਈ ਉਹ ਉਦਾਸ ਬੈਠੀ ਸੀ। ਅਜੇ ਖਾਣਾ ਨਹੀਂ ਸੀ ਖਾਧਾ। ਛੋਟੀ ਜਿਹੀ ਗੱਲ ਤੇ ਵੀ ਮਹਿੰਦਰ ਦੀਆਂ ਅੱਖਾਂ ਛਲਕ ਪੈਂਦੀਆਂ ਸਨ, ਉਹੀ ਹੁਣ ਹੋਇਆ। ਨੇੜੇ ਆਕੇ ਕੋਮਲ ਬੋਲ ਨਾਲ ਕਿਹਾ - ਚਾਚੀ।

ਹੱਸਣ ਦਾ ਜਤਨ ਕਰਦਿਆਂ ਚਾਚੀ ਨੇ ਕਿਹਾ - ਬਹਿ ਜਾ।

ਮਹਿੰਦਰ ਨੇ ਕਿਹਾ - ਭੁਖ ਲਗੀ ਐ। ਖਾਣ ਨੂੰ ਦੇਹ।

ਮਹਿੰਦਰ ਦੀ ਚਲਾਕੀ ਸਮਝਦਿਆਂ ਹੋਇਆਂ ਚਾਚੀ ਨੇ ਅਥਰੂਆਂ ਨੂੰ ਮੁਸ਼ਕਲ ਨਾਲ ਰੋਕਿਆ। ਆਪ ਵੀ ਖਾਧਾ ਮਹਿੰਦਰ ਨੂੰ ਵੀ ਖੁਆਇਆ। ਚਾਚੀ ਨੂੰ ਧਰਵਾਸ ਦੇਣ ਵਾਸਤੇ ਖਾਣਾ ਖਾਣ ਪਿਛੋਂ ਫਿਰ ਕਿਹਾ - ਚਾਚੀ ਇਕ ਵਾਰੀ ਤੂੰ ਆਪਣੀ ਭਾਣਜੀ ਦੀ ਗੱਲ ਕਰਦੀ ਸੀ, ਦਿਖਾਏਂਗੀ ਉਸਨੂੰ ?

ਗਲ ਕਰ ਤਾਂ ਲਈ ਪਰ ਉਹ ਸਹਿਮ ਗਿਆ।

ਚਾਚੀ ਨੇ ਹੱਸ ਕੇ ਕਿਹਾ - ਤੂੰ ਫੇਰ ਉਹੀ ਗੱਲ ਛੇੜ ਲਈ ਵਿਆਹ ਵਾਲੀ।

ਮਹਿੰਦਰ ਨੇ ਕਿਹਾ - ਨਹੀਂ ਨਹੀਂ ਚਾਚੀ, ਅਪਣੇ ਲਈ ਨਹੀਂ, ਮੈਂ ਬਿਹਾਰੀ ਨੂੰ ਮਨਾ ਲਿਐ। ਤੂੰ ਦੇਖਣ ਦਿਖਾਣ ਦੀ ਗੱਲ ਕਰ।

ਚਾਚੀ ਬੋਲੀ - ਇਹੋ ਜਿਹੇ ਭਾਗ ਕਿਥੇ ਉਹਦੇ ? ਬਿਹਾਰੀ ਵਰਗਾ ਮੁੰਡਾ ਮਿਲ ਜਾਏ ਹੋਰ ਕੀ ਚਾਹੀਦੈ ?

ਚਾਚੀ ਦੇ ਕਮਰੇ ਵਿਚੋਂ ਨਿਕਲ ਕੇ ਬੂਹੇ ਵਿਚ ਵੜਦੇ ਨੂੰ ਮਾਂ ਨੇ ਪੁੱਛਿਆ - ਕਿਉਂ ਬਈ, ਕੀ ਸਲਾਹਾਂ ਹੁੰਦੀਆਂ ਰਹੀਆਂ ਏਨਾ ਚਿਰ ? ਕੀ ਕਹਿੰਦੀ ਸੀ ਤੇਰੀ ਚਾਚੀ ?

ਮਹਿੰਦਰ ਨੇ ਕਿਹਾ - ਸਲਾਹਾਂ ਕੀ ਕਰਨੀਆਂ ਸਨ ? ਪਾਨ ਲੈਣ ਗਿਆ ਸੀ।

ਮਾਂ - ਤੇਰਾ ਪਾਨ ਤੇਰੇ ਕਮਰੇ ਵਿਚ ਪਿਐ ।

ਮਹਿੰਦਰ ਨੇ ਕੋਈ ਜਵਾਬ ਨਹੀਂ ਦਿੱਤਾ ਤੇ ਚਲਾ ਗਿਆ।

ਦਰਾਣੀ ਦੀਆਂ ਰੋਣ ਹਾਕੀਆਂ ਸੁੱਨੀਆਂ ਅੱਖਾਂ ਦੇਖ ਕੇ ਮਾਂ ਬੋਲੀ - ਕਿਉਂ ਨੀ, ਕੀ ਸੀਖਤਾਂ ਦਿਤੀਆਂ ਮੇਰੇ ਪੁੱਤ ਨੂੰ ?

ਸਵਾਲ ਦਾ ਜਵਾਬ ਸੁਣਨ ਤੋਂ ਪਹਿਲਾਂ ਈ ਉਠ ਕੇ ਚਲੀ ਗਈ ਮਾਂ।

# ਡਾਕ ਬਾਬੂ

**ਰਵਿੰਦਰਨਾਥ ਟੈਗੋਰ**

ਡਾਕ ਬਾਬੂ ਨੇ ਆਪਣੀ ਨੌਕਰੀ ਉਲਾਪੁਰ ਪਿੰਡ ਵਿਚ ਸ਼ੁਰੂ ਕੀਤੀ। ਪਿੰਡ ਤਾਂ ਨਿਕਾ ਜਿਹਾ ਸੀ ਪਰ ਇਕ ਗੋਰੇ ਨੇ ਲਾਜਵਰ (ਨੀਲ) ਦਾ ਕਾਰਖਾਨਾ ਲਾ ਲਿਆ ਜਿਸ ਵਾਸਤੇ ਡਾਕਖਾਨੇ ਦਾ ਪ੍ਰਬੰਧ ਹੋ ਗਿਆ।

ਅਪਣਾ ਇਹ ਬਾਬੂ ਕਲਕੱਤੇ ਦਾ ਸੀ। ਦੂਰ ਦੇ ਇਸ ਪਿੰਡ ਵਿਚ ਉਸ ਦੀ ਹਾਲਤ ਪਾਣੀ ਵਿਚੋਂ ਨਿਕਲੀ ਮੱਛੀ ਵਰਗੀ ਸੀ। ਉਸਦਾ ਦਫ਼ਤਰ ਅਤੇ ਰਹਿਣ ਵਾਲਾ ਕਮਰਾ ਫੂਸ ਦੀ ਛੱਤ ਵਾਲੀ ਹਨੇਰੀ ਛੰਨ ਜਿਹੀ ਸੀ। ਨੇੜੇ ਹਰੇ ਰੰਗ ਦੇ ਪਾਣੀ ਵਾਲਾ ਛੱਪੜ, ਛੱਪੜ ਦੁਆਲੇ ਸੰਘਣੀਆਂ ਝਾੜੀਆਂ, ਵੇਲਾਂ, ਬੂਟੇ।

ਲਾਜਵਰ ਕਾਰਖਾਨੇ ਦੇ ਮੁਲਾਜ਼ਮਾਂ ਵਾਸਤੇ ਮਨੋਰੰਜਨ ਨਾਮ ਦੀ ਕੋਈ ਚੀਜ਼ ਨਹੀਂ ਸੀ। ਮਜ਼ਦੂਰਾਂ ਨਾਲ ਗਲਬਾਤ ਵੀ ਕੀ ਹੋ ਸਕਦੀ ਹੈ। ਕਲਕਤੇ ਦਾ ਇਹ ਮੁੰਡਾ ਅਜਨਬੀਆਂ ਨਾਲ ਘੁਲਣਾ ਮਿਲਣਾ ਜਾਣਦਾ ਵੀ ਨਹੀਂ ਸੀ। ਅਣਜਾਣੇ ਬੰਦਿਆਂ ਵਿਚ ਜਾਂ ਤਾਂ ਉਹ ਅਪਣੇ ਆਪ ਨੂੰ ਉਨ੍ਹਾਂ ਤੋਂ ਵਧੀਆ ਸਮਝਣ ਲਗਦਾ ਜਾਂ ਬੇਚੈਨ ਹੋ ਜਾਂਦਾ। ਨਾ ਤਾਂ ਜਿਆਦਾ ਕੋਈ ਕੰਮ ਹੁੰਦਾ ਕਿ ਰੁਝਿਆ ਰਹੇ, ਨਾ ਉਸ ਦਾ ਕੋਈ ਮੇਲੀ ਗੇਲੀ ਸੀ।

ਕਦੇ ਕਦੇ ਤੁਕਬੰਦੀ ਕਰਨ ਲੱਗ ਜਾਂਦਾ। ਪੱਤਿਆਂ ਦੀ ਸਰ ਸਰਾਹਟ ਅਤੇ ਬਦਲਾਂ ਦੀ ਤੋਰ ਜੀਵਨ ਵਿਚ ਖੇੜੇ ਲਿਆਉਣ ਵਾਸਤੇ ਕਾਫੀ ਹਨ, ਉਸ ਦੀਆਂ ਕਵਿਤਾਵਾਂ ਵਿਚਲੇ ਖਿਆਲ ਕੁਝ ਇਸ ਤਰ੍ਹਾਂ ਦੇ ਹੁੰਦੇ। ਪਰ ਕਦੇ ਕਦੇ ਉਹਦੇ ਦਿਲ ਵਿਚ ਆਉਂਦਾ ਕਿ ਪਰੀ ਕਹਾਣੀਆਂ ਵਿਚਲਾ ਜਿੰਨ ਇਕੋ ਹੁਝਕੇ ਨਾਲ ਦਰਖਤ, ਪੱਤੇ ਸਾਰਾ ਕੁਝ ਹੂੰਝ ਕੇ ਲੈ ਜਾਵੇ ਤੇ ਪੱਕੀਆਂ ਸੜਕਾਂ ਦੁਆਲੇ ਐਨੀਆਂ ਉਚੀਆਂ ਉਚੀਆਂ ਇਮਾਰਤਾਂ ਬਣਾ ਦਏ ਕਿ ਬੱਦਲ ਉਨ੍ਹਾਂ ਦੀ ਓਟ ਵਿਚ ਦਿਸਣ ਹੀ ਨਾਂ। ਮਜ਼ਾ ਆ ਜਾਏ ਫੇਰ ਤਾਂ।

ਤਨਖਾਹ ਥੋੜੀ ਸੀ। ਅਪਣਾ ਖਾਣਾ ਆਪ ਪਕਾਉਂਦਾ, ਵਿਚੋਂ ਬਚਦਾ ਰਤਨੀ ਨੂੰ ਦੇ ਦਿੰਦਾ। ਪਿੰਡ ਦੀ ਇਹ ਯਤੀਮ ਕੁੜੀ ਰਤਨੀ ਉਸਦੇ ਨਿਕੇ ਮੋਟੇ ਕੰਮ ਕਰ ਦਿੰਦੀ।

ਸ਼ਾਮੀ ਪਸ਼ੂ-ਵਾੜਿਆਂ ਵਿਚੋਂ ਜਦੋਂ ਧੂਏਂ ਦੇ ਕੁੰਡਲ ਉਪਰ ਉਠਣ ਲਗਦੇ ਤੇ ਬੀਂਡੇ ਹਰੇਕ ਝਾੜੀ ਵਿਚ ਗਾਉਣ ਲਗਦੇ, ਆਜੜੀਆਂ ਦੇ ਗੀਤਾਂ ਦੀਆਂ ਅਜੀਬ ਤਿਖੀਆਂ ਧੁਨਾ ਸੁਣਦੀਆਂ ਤਾਂ

ਬਾਂਸਾਂ ਦੇ ਪੱਤਿਆਂ ਦੀ ਸਰਸਰਾਹਟ ਸੁਣਦਾ ਹੋਇਆ ਕੋਈ ਬੰਦਾ ਖੌਫਜ਼ਦਾ ਵੀ ਹੋ ਸਕਦਾ ਸੀ। ਡਾਕ ਬਾਬੂ ਆਪਣਾ ਨਿਕਾ ਦੀਵਾ ਬਾਲ ਕੇ ਵਾਜ ਮਾਰਦਾ – ਰਤਨੀ !

ਇਹ ਆਵਾਜ਼ ਸੁਣਨ ਵਾਸਤੇ ਰਤਨੀ ਬਾਹਰ ਕੰਧ ਨਾਲ ਲੱਗੀ ਬੈਠੀ ਹੁੰਦੀ ਤੇ ਉਠ ਕੇ ਤੁਰਤ ਅੰਦਰ ਜਾਣ ਦੀ ਥਾਂ ਪੁਛਦੀ – ਤੁਸੀਂ ਮੈਨੂੰ ਬੁਲਾਇਆ ਦਾਦਾ ?

- ਕੀ ਕਰਦੀ ਸੀ ? ਬਾਬੂ ਪੁਛਦਾ।
- ਮੈਂ ਚੁਲ੍ਹੇ ਵਿਚ ਅੱਗ ਬਾਲ ਦੇਵਾਂ – ਰਤਨੀ ਆਖ ਦਿੰਦੀ।
- ਚੁਲ੍ਹਾ ਰਤਾ ਠਹਿਰ ਕੇ ਬਾਲੀਂ, ਪਹਿਲਾਂ ਮੇਰੀ ਚਿਲਮ ਭਖਾ ਜਰਾ।

ਕੋਇਲਾ ਚਿਲਮ ਵਿਚ ਪਾ ਕੇ ਉਸ ਉਪਰ ਤੰਬਾਕੂ ਦੇ ਪੱਤਿਆਂ ਦੀ ਚੁਟਕੀ ਰਖਕੇ ਰਤਨੀ ਜਦੋਂ ਚਿਲਮ ਭਖਾਉਣ ਲਗਦੀ ਤਾਂ ਬਾਬੂ ਕੁਝ ਇਸ ਤਰ੍ਹਾਂ ਗੱਲ ਤੋਰਦਾ – ਤੈਨੂੰ ਅਪਣੀ ਮਾਂ ਬਾਰੇ ਯਾਦ ਹੈ ਕੁਝ ? ਗੱਲ ਸ਼ੁਰੂ ਕਰਨ ਵਾਸਤੇ ਇਹੋ ਤਰੀਕਾ ਠੀਕ ਸੀ। ਪਿਤਾ ਉਸਨੂੰ ਵਧੀਕ ਪਿਆਰ ਕਰਦਾ ਸੀ ਇਸ ਲਈ ਉਸ ਦੀਆਂ ਗੱਲਾਂ ਕੁਝ ਜ਼ਿਆਦਾ ਯਾਦ ਸਨ। ਦਿਨ ਭਰ ਕੰਮ ਮੁਕਾ ਕੇ ਉਸਦਾ ਪਿਤਾ ਤਰਕਾਲਾਂ ਪਈਆਂ ਤੋਂ ਘਰ ਪਰਤਦਾ, ਤਸਵੀਰਾਂ ਵਾਂਗੂੰ ਇਕ ਦੋ ਤਰਕਾਲਾਂ ਬਾਕੀਆਂ ਨਾਲੋਂ ਵਧੀਕ ਸਾਫ ਦਿਸਦੀਆਂ। ਬਾਬੂ ਦੇ ਕਦਮਾ ਨੇੜੇ ਉਹ ਚੌਕੜੀ ਮਾਰ ਕੇ ਬੈਠ ਜਾਂਦੀ, ਯਾਦਾਂ ਦੇ ਕਾਫਲੇ ਤੁਰਦੇ ਆਉਂਦੇ। ਉਹਦਾ ਇਕ ਨਿਕਾ ਜਿਹਾ ਭਰਾ ਵੀ ਸੀ ਤੇ ਬੱਦਲਵਾਈ ਦੇ ਦਿਨ ਛੱਪੜ ਦੇ ਕੰਢੇ ਬੈਠ ਕੇ ਉਹ ਦੋਵੇਂ ਜਣੇ ਮੱਛੀਆਂ ਫੜਨ ਦੀ ਝੂਠੀ ਮੂਠੀ ਖੇਡ ਖੇਡਿਆ ਕਰਦੇ। ਨਿਕੀਆਂ ਨਿਕੀਆਂ ਘਟਨਾਵਾਂ ਵਿਚੋਂ ਵਡੀਆਂ ਵਡੀਆਂ ਯਾਦਾਂ ਨਿੱਕਲੀ ਜਾਂਦੀਆਂ। ਗੱਲਾਂ ਕਰਦਿਆਂ ਕਰਦਿਆਂ ਕਦੇ ਤਾਂ ਏਨੀ ਦੇਰ ਹੋ ਜਾਂਦੀ ਕਿ ਖਾਣਾ ਬਣਾਉਣ ਦੀ ਘੌਲ ਹੋ ਜਾਂਦੀ। ਰਤਨੀ ਕਾਹਲੀ ਕਾਹਲੀ ਅੱਗ ਬਾਲ ਕੇ ਸਵੇਰ ਦੀਆਂ ਬਚੀਆਂ ਪਈਆਂ ਰੋਟੀਆਂ ਗਰਮ ਕਰਕੇ, ਮੱਖਣ ਰੱਖ ਕੇ ਬਾਬੂ ਨੂੰ ਫੜਾ ਦਿੰਦੀ, ਕੁਝ ਆਪ ਖਾ ਲੈਂਦੀ।

ਇਸ ਵੱਡੀ ਸਾਰੀ ਛੰਨ ਦੇ ਕੋਨੇ ਵਿਚ ਪਏ ਬੈਂਚ ਉਪਰ ਬੈਠਾ ਬਾਬੂ ਵੀ ਕਦੀ ਕਦਾਈਂ ਕਲਕੱਤੇ ਆਪਣੇ ਘਰ ਪੁੱਜ ਜਾਂਦਾ, ਮਾਂ, ਭੈਣਾ ਇਸ ਬਣਵਾਸ ਵਿਚ ਯਾਦ ਆਉਂਦੀਆਂ। ਦਿਲ ਉਦਾਸ ਹੋ ਜਾਂਦਾ। ਇਨ੍ਹਾਂ ਬਾਰੇ ਇਸ ਨਿਕੀ ਕੁੜੀ ਨਾਲ ਤਾਂ ਗੱਲਾਂ ਆਰਾਮ ਨਾਲ ਕਰ ਸਕਦਾ ਸੀ ਪਰ ਫੈਕਟਰੀ ਦੇ ਮਜ਼ਦੂਰਾਂ ਨਾਲ ਕੋਈ ਗੱਲ ਨਹੀਂ ਹੋ ਸਕਦੀ। ਉਹਨੂੰ ਇਉਂ ਭੁਲੇਖਾ ਪੈਂਦਾ ਜਿਵੇਂ ਇਹ ਕੁੜੀ ਮੇਰੇ ਘਰ ਦੇ ਸਾਰੇ ਜੀਆਂ ਨੂੰ ਜਾਣਦੀ ਹੈ। ਇਹ ਗੱਲ ਹੈ ਵੀ ਸੱਚ ਸੀ, ਸੁਣ ਸੁਣ ਕੇ ਕੁੜੀ ਦੇ ਨਿਕੇ ਦਿਲ ਵਿਚ ਬਾਬੂ ਦੇ ਘਰ ਦੇ ਜੀਆਂ ਦੀਆਂ ਤਸਵੀਰਾਂ ਬਣ ਗਈਆਂ ਸਨ।

ਬਾਰਸ਼ ਰੁਕੀ ਤਾਂ ਇਕ ਦੁਪਹਿਰ ਠੰਢੀ ਹਵਾ ਵਗ ਰਹੀ ਸੀ ਪਰ ਕਦੀ ਕਦੀ ਪੱਤਿਆਂ ਅਤੇ ਸੰਘਣੇ ਘਾਹ ਵਿਚੋਂ ਦੀ ਹਵਾ ਦਾ ਗਰਮ ਬੁੱਲਾ ਥੱਕੀ ਹੋਈ ਧਰਤੀ ਦਾ ਹਉਕਾ ਲਗਦਾ। ਇਕ ਪੰਛੀ ਦੇਰ ਤੱਕ ਲਗਾਤਾਰ ਕੁਦਰਤ ਦੇ ਕੰਨ ਵਿਚ ਆਪਣੀ ਨਿਕੀ ਚੁੰਜ ਰਾਹੀਂ ਸ਼ਿਕਾਇਤਾਂ ਲਾਉਂਦਾ ਰਿਹਾ।

ਬਾਬੂ ਕੋਲ ਕਰਨ ਵਾਸਤੇ ਕੁਝ ਨਹੀਂ ਸੀ। ਤਾਜ਼ੇ ਧੋਏ ਹੋਏ ਪੱਤਿਆਂ ਦੀ ਸਰਸਰਾਹਟ ਅਤੇ ਖਾਲੀ ਹੋਏ ਬੱਦਲਾਂ ਦੀ ਵਾਪਸੀ, ਦੇਖਣ ਵਾਲੇ ਨਜ਼ਾਰੇ ਸਨ। ਡਾਕ ਬਾਬੂ ਦੇਖ ਰਿਹਾ ਸੀ ਤੇ ਸੋਚ ਰਿਹਾ ਸੀ - ਕਾਸ਼, ਕੋਈ ਆਪਣਾ, ਕੋਈ ਦਿਲ ਦੀ ਗੱਲ ਕਰਨ ਸੁਣਨ ਵਾਲਾ, ਨੇੜੇ ਤੇੜੇ ਹੁੰਦਾ। ਬੁੜ ਬੁੜ ਕਰਦੇ ਪੰਛੀ ਦਾ ਅਤੇ ਸਰ ਸਰ ਕਰਦੇ ਪੱਤਿਆਂ ਦਾ ਹਾਲ ਵੀ ਇਹੋ ਸੀ। ਛੋਟੀ ਨੌਕਰੀ ਕਰਦੇ ਬਾਬੂ ਦੀ ਵੇਦਨਾ ਜਾਣਨ ਸੁਣਨ ਵਾਲਾ ਕੋਈ ਨਹੀਂ ਸੀ।

ਹਉਕਾ ਲੈ ਕੇ ਬਾਬੂ ਨੇ ਵਾਜ ਮਾਰੀ - ਰਤਨੀ। ਅਮਰੂਦ ਦੇ ਦਰਖਤ ਹੇਠ ਲੱਤਾਂ ਨਿਸਾਲੀ ਬੈਠੀ ਰਤਨੀ, ਕੱਚੇ ਅਮਰੂਦ ਖਾਣ ਵਿਚ ਮਗਨ ਸੀ। ਬਾਬੂ ਦੀ ਆਵਾਜ਼ ਸੁਣ ਕੇ ਫਟਾਫਟ ਉਠੀ ਤੇ ਕਿਹਾ - ਮੈਨੂੰ ਬੁਲਾਇਐ ਦਾਦਾ?

- ਸੋਚ ਰਿਹਾ ਸੀ ਤੈਨੂੰ ਪੜ੍ਹਨਾ ਸਿਖਾ ਦਿਆ ਕਰਾਂ।

ਦੁਪਹਿਰ ਬਾਦ ਸਾਰਾ ਸਮਾਂ ਉਹ ਅੱਖਰਾਂ ਦੀ ਪਛਾਣ ਕਰਵਾਉਂਦਾ ਰਿਹਾ। ਥੋੜੇ ਦਿਨਾਂ ਵਿਚ ਉਹ ਦੋ ਦੋ ਅੱਖਰ ਜੋੜਨੇ ਸਿਖ ਗਈ।

ਲਗਦਾ ਸੀ ਝੜੀ ਮੁਕਣ ਨਹੀਂ ਲੱਗੀ। ਨਹਿਰਾਂ, ਛੱਪੜ ਟੋਏ ਸਭ ਨੱਕੋ ਨੱਕ ਭਰੇ ਹੋਏ। ਦਿਨ ਰਾਤ ਕਣੀਆਂ ਦੀ ਤੜ ਤੜ ਤੇ ਡੱਡੂਆਂ ਦੀ ਗੜੈਂ ਗੜੈਂ ਸੁਣਾਈ ਦਿੰਦੀ। ਰਾਹ ਬੰਦ ਹੋ ਗਏ ਸਨ ਤੇ ਕੁੱਝ ਖਰੀਦਣ ਲਈ ਜਾਣਾ ਪੈ ਜਾਂਦਾ ਤਾਂ ਟੇਢੇ ਮੇਢੇ ਹੋਕੇ ਛਾਲਾਂ ਮਾਰ ਮਾਰ ਪਾਣੀ ਉਪਰੋਂ ਲੰਘਣਾ ਪੈਂਦਾ।

ਸਵੇਰ ਦੀ ਸੰਘਣੀ ਬੱਦਲਵਾਈ ਹੇਠ ਇਹ ਨਿਕੀ ਵਿਦਿਆਰਥਣ ਦਰਵਾਜੇ ਦੇ ਬਾਹਰ ਉਡੀਕਦੀ ਰਹੀ ਕਿ ਵਾਜ ਸੁਣੇਗੀ, ਪਰ ਦੇਰ ਤੱਕ ਕੋਈ ਆਵਾਜ਼ ਨਾਂ ਸੁਣੀ ਤਾਂ ਅਪਣਾ ਫਟਿਆ ਪੁਰਾਣਾ ਕਾਇਦਾ ਫੜੀ ਹੌਲੀ ਦੇਣੀ ਅੰਦਰ ਲੰਘ ਆਈ। ਮਾਸਟਰ ਨੂੰ ਚਟਾਈ ਤੇ ਲੇਟਿਆ ਹੋਇਆ ਦੇਖ ਕੇ ਪੱਬਾਂ ਭਾਰ, ਬਿਨਾ ਖੜਾਕ ਕਰਨ ਦੇ ਵਾਪਸ ਜਾਣ ਲੱਗੀ ਤਾਂ ਵਾਜ ਆਈ - ਰਤਨੀ।

- ਸੌਂ ਰਹੇ ਸੀ ਦਾਦਾ?

- ਮੈਂ ਠੀਕ ਨਹੀਂ ਅੱਜ। ਦੇਖ ਮੇਰਾ ਮੱਥਾ ਕਿਵੇਂ ਤਪ ਰਿਹੈ।

ਬਣਵਾਸ ਵਿਚ, ਉਦਾਸ ਬੱਦਲਵਾਈ ਵਿਚ ਉਹਨੂੰ ਨਾਜ਼ਕ ਹੱਥਾਂ ਦੀ ਛੁਹ ਚਾਹੀਦੀ ਸੀ। ਕੋਈ ਮੱਥਾ ਘੁੱਟੇ ਤੇ ਚੂੜੀਆਂ ਦੀ ਖਣਕਾਰ ਸੁਣਾਈ ਦੇਵੇ, ਮਾਂ, ਭੈਣ ਜਾਂ ਕਿਸੇ ਵੀ ਔਰਤ ਦਾ ਸਾਥ ਚਾਹੀਦਾ ਸੀ। ਬਣਵਾਸ ਮੰਗਲਮਈ ਹੋ ਗਿਆ ਜਦੋਂ ਰਤਨੀ ਨਿਕੀ ਛੋਕਰੀ ਨਾ ਰਹੀ। ਅਚਾਨਕ ਜਿਵੇਂ ਉਹ ਵੱਡੀ ਸਾਰੀ ਹੋ ਗਈ ਹੋਵੇ, ਪਿੰਡ ਦੇ ਵੈਦ ਕੋਲੋਂ ਦਵਾਈ ਲੈ ਆਈ, ਜਿਸ ਵੇਲੇ ਜੋ ਗੋਲੀ ਦੇਣੀ ਹੈ, ਦੇਣ ਵਾਸਤੇ ਰਾਤ ਭਰ ਸਰ੍ਹਾਣੇ ਨੇੜੇ ਬੈਠੀ ਜਾਗਦੀ ਰਹੀ। ਥੋੜੀ ਥੋੜੀ ਦੇਰ ਬਾਦ ਪੁਛਦੀ - ਕੁਸ਼ ਆਰਾਮ ਆਇਆ ਦਾਦਾ? ਫਰਕ ਪਿਆ?

ਕਮਜ਼ੋਰ ਜਿਸਮ ਮੰਜੇ ਤੋਂ ਉਠਣ ਲੱਗਾ, ਬੋਲਿਆ - ਹੱਦ ਈ ਹੋ ਗਈ। ਬਸ ਹੁਣ ਬਦਲੀ ਕਰਾਉਣੀ ਹੈ ਇਥੋਂ। ਉਸਨੇ ਆਪਣਾ ਫੈਸਲਾ ਸੁਣਾਇਆ। ਕਲਕਤੇ ਦਫ਼ਤਰ ਭੇਜਣ ਲਈ ਉਸਨੇ ਬੈਠ ਕੇ ਅਰਜੀ ਲਿਖੀ ਤੇ ਸਿਹਤਮੰਦ ਥਾਂ ਨਾ ਹੋਣ ਦੇ ਆਧਾਰ ਤੇ ਬਦਲੀ ਵਾਸਤੇ ਬੇਨਤੀ ਕੀਤੀ।

ਬੀਮਾਰ ਪੁਰਸ਼ੀ ਦੀ ਆਪਣੀ ਡਿਊਟੀ ਨਿਭਾ ਕੇ ਇਹ ਨਿਕੀ ਨਰਸ ਫਿਰ ਦਰਵਾਜੇ ਦੇ ਬਾਹਰ ਅਪਣੇ ਟਿਕਾਣੇ ਤੇ ਪਰਤ ਆਈ। ਪਰ ਉਸਨੇ ਸੱਦਣ ਵਾਲੀ ਵਾਜ ਨਹੀਂ ਸੁਣੀ। ਝੀਤਾਂ ਵਿਚੋਂ ਦੇਖਦੀ, ਕਦੇ ਬਾਬੂ ਮੇਜ ਕੁਰਸੀ ਡਾਹੀ ਕੁਝ ਲਿਖਣ ਲੱਗਾ ਹੈ, ਕਦੀ ਚਟਾਈ ਤੇ ਲੇਟਿਆ ਪਿਐ ਤੇ ਖਾਲੀ ਖਾਲੀ ਅੱਖਾਂ ਨਾਲ ਇਧਰ ਉਧਰ ਦੇਖਦੈ। ਪੁਰਾਣੇ ਪਾਠਾਂ ਨੂੰ ਰੱਟਾ ਲਾਈ ਗਈ, ਜਦੋਂ ਵਾਜ ਪਈ ਤੋਂ ਅੰਦਰ ਜਾਏਗੀ ਤਾਂ ਦੋ ਦੋ ਅਖਰ ਜੋੜ ਕੇ ਸੁਣਾਣੇ ਹੋਣਗੇ ਨਾ। ਹਫ਼ਤੇ ਬਾਦ ਇਕ ਸ਼ਾਮ ਆਵਾਜ਼ ਸੁਣੀ। ਖੁਸ਼ ਖੁਸ਼ ਰਤਨੀ ਕਮਰੇ ਅੰਦਰ ਗਈ - ਮੈਨੂੰ ਵਾਜ ਮਾਰੀ ਦਾ ?

ਬਾਬੂ ਨੇ ਕਿਹਾ - ਸਵੇਰ ਮੈਂ ਚਲਾ ਜਾਵਾਂਗਾ ਰਤਨੀ।

- ਕਿਥੇ ਜਾਓਗੇ ਦਾ ?
- ਘਰ ਜਾਊਂਗਾ। ਕਲਕੱਤੇ।
- ਤੇ ਮੁੜੋਗੇ ਕਦੋ ?
- ਹੁਣ ਨੀ ਮੈਂ ਆਉਣਾ।

ਰਤਨੀ ਨੇ ਅਗਲਾ ਸਵਾਲ ਨਹੀਂ ਪੁਛਿਆ। ਬਾਬੂ ਨੇ ਖੁਦ ਹੀ ਦੱਸਿਆ ਕਿ ਬਦਲੀ ਵਾਲੀ ਉਹਦੀ ਅਰਜ਼ੀ ਮਨਜੂਰ ਨਹੀਂ ਹੋਈ, ਅਸਤੀਫਾ ਦੇ ਦਿਤਾ ਹੈ। ਹੁਣ ਘਰ ਜਾਣਾ ਹੈ।

ਦੇਰ ਤੱਕ ਦੋਵੇਂ ਚੁਪ ਰਹੇ। ਦੀਵਾ ਧੀਮਾ ਧੀਮਾ ਬਲਦਾ ਰਿਹਾ। ਚੋਂਦੀ ਛੱਤ ਵਿਚੋਂ ਹੇਠਾਂ ਰੱਖੇ ਘੜੇ ਵਿਚ ਡਿਗਦੀ ਬੂੰਦ ਦੀ ਆਵਾਜ਼ ਰੁਕ ਰੁਕ ਕੇ ਆਉਂਦੀ ਰਹੀ। ਟੱਪ ਟੱਪ, ਟੱਪ ਟੱਪ।

ਰਤਨੀ ਉਠੀ, ਚੁਲ੍ਹੇ ਵਿਚ ਅੱਗ ਬਾਲਣ ਵਾਸਤੇ ਰਸੋਈ ਵਲ ਗਈ। ਉਸ ਦੇ ਹੱਥਾਂ ਵਿਚ ਪਹਿਲਾਂ ਵਾਂਗ ਫੁਰਤੀ ਨਹੀਂ ਅੱਜ। ਉਸਦੇ ਨਿਕੇ ਜਿਹੇ ਸਿਰ ਵਿਚ ਕਈ ਕਿਸਮ ਦੇ ਨਵੇਂ ਖਿਆਲਾਂ ਦੀ ਆਵਾਜਾਈ ਹੁੰਦੀ ਰਹੀ। ਬਾਬੂ ਨੇ ਖਾਣਾ ਖਾ ਲਿਆ ਤਾਂ ਅਚਾਨਕ ਕੁੜੀ ਨੇ ਕਿਹਾ - ਮੈਨੂੰ ਵੀ ਅਪਣੇ ਨਾਲ ਲੈ ਜਾਓ ਦਾਦਾ।

ਬਾਬੂ ਹੱਸ ਪਿਆ - ਤੈਨੂੰ ਲਿਜਾਵਾਂ ? ਕਮਾਲ ਐ !

ਪਹਿਲਾਂ ਜਾਗਦਿਆਂ, ਫਿਰ ਸੁਫਨਿਆਂ ਵਿਚ ਉਸਨੂੰ ਹਸਦੇ ਬਾਬੂ ਦਾ ਇਕ ਵਾਕ ਲਗਾਤਾਰ ਸੁਣਾਈ ਦੇਈ ਗਿਆ - ਕਮਾਲ ਐ !

ਸਵੇਰ ਵੇਲੇ ਬਾਬੂ ਉਠਿਆ, ਇਸ਼ਨਾਨ ਵਾਸਤੇ ਪਾਣੀ ਦਾ ਘੜਾ ਭਰਿਆ ਪਿਆ ਸੀ। ਪੇਂਡੂਆਂ ਵਾਂਗ ਦਰਿਆ ਵਿਚ ਛਾਲ ਮਾਰਨ ਦੀ ਥਾਂ ਉਹ ਸ਼ਹਿਰੀਆਂ ਵਾਂਗ ਘੜੇ ਦੇ ਪਾਣੀ ਨਾਲ ਨਹਾਉਂਦਾ ਸੀ। ਕੁੜੀ ਪੁਛ ਨਾ ਸਕੀ ਕਦੋਂ ਕੁ ਜਾਣਾ ਹੈ, ਇਸ ਕਰਕੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਉਸਨੇ ਘੜੇ ਭਰ ਦਿਤੇ। ਕੀ ਪਤਾ ਦਾਦਾ ਨੂੰ ਕਦੋਂ ਲੋੜ ਪੈ ਜਾਵੇ। ਨਹਾਉਣ ਤੋਂ ਬਾਦ ਵਾਜ ਆਈ - ਰਤਨੀ।

ਬਿਨਾ ਖੜਾਕ ਕਰਨ ਦੇ ਲੰਘ ਆਈ। ਬਾਬੂ ਦੇ ਮੂੰਹ ਵਲ ਖਾਮੋਸ਼ ਦੇਖਦੀ ਰਹੀ ਕਿ ਕੀ ਹੁਕਮ ਹੈ। ਬਾਬੂ ਨੇ ਕਿਹਾ - ਮੇਰੇ ਜਾਣ ਪਿਛੋਂ ਘਬਰਾਈਂ ਨਾ ਰਤਨੀ। ਮੇਰੀ ਥਾਉਂ ਜਿਹੜਾ ਬੰਦਾ ਆਵੇਗਾ, ਮੈਂ ਉਹਨੂੰ ਕਹੂੰਗਾ ਤੇਰਾ ਖਿਆਲ ਰੱਖੇ।

ਇਹ ਸ਼ਬਦ ਦਿਆਲੂ ਲਗਦੇ ਹਨ, ਪਰ ਕੁੜੀ ਦੇ ਦਿਲ ਦੀਆਂ ਕੌਣ ਜਾਣੇ।

ਰਤਨੀ ਨੇ ਬੜੀ ਵਾਰ ਆਪਣੇ ਬਾਬੂ ਤੋਂ ਝਿੜਕਾਂ ਖਾਧੀਆਂ ਸਨ ਪਰ ਉਸਨੇ ਬੁਰਾ ਨਹੀਂ ਮਨਾਇਆ ਸੀ। ਬਾਬੂ ਦੇ ਇਹ ਦਿਆਲੂ ਲਫ਼ਜਾਂ ਨੂੰ ਉਹ ਬਰਦਾਸ਼ਤ ਨਾ ਕਰ ਸਕੀ, ਫੁਟ ਫੁਟ ਕੇ ਰੋਈ - ਨਹੀਂ....ਨਹੀਂ। ਕਿਸੇ ਕੋਲ ਮੇਰੀ ਗੱਲ ਕਰਨ ਦੀ ਲੋੜ ਨੀਂ। ਮੈਂ ਇਥੇ ਰਹਿਣਾ ਈ ਨੀ ਹੁਣ।

ਬਾਬੂ ਸੁੰਨ ਹੋ ਗਿਆ। ਇਸ ਤਰ੍ਹਾਂ ਦੀ ਰਤਨੀ ਤਾਂ ਉਸਨੇ ਕਦੀ ਦੇਖੀ ਨਹੀਂ ਸੀ।

ਨਵਾਂ ਮੁਲਾਜ਼ਮ ਆ ਗਿਆ ਤੇ ਉਸਨੂੰ ਚਾਰਜ ਦੇ ਦਿੱਤਾ। ਤੁਰਨ ਤੋਂ ਪਹਿਲਾਂ ਰਤਨੀ ਨੂੰ ਬੋਲ ਮਾਰਿਆ - ਤੇਰੇ ਵਾਸਤੇ ਥੋੜਾ ਕੁ ਇਹ। ਤੇਰੇ ਕੰਮ ਆਏਗਾ। ਇਹ ਕਹਿਕੇ ਉਸਨੇ ਸਫਰ ਵਾਸਤੇ ਥੋੜੇ ਪੈਸੇ ਰੱਖ ਕੇ ਬਾਕੀ ਮਹੀਨੇ ਦੀ ਸਾਰੀ ਤਨਖਾਹ ਜੇਬ ਵਿਚੋਂ ਕੱਢ ਕੇ ਰਤਨੀ ਵੱਲ ਹੱਥ ਵਧਾਇਆ।

- ਓ ਦਾਦਾ ਮੈਂ ਹੱਥ ਜੋੜਦੀਆਂ। ਮੈਨੂੰ ਨੀ ਚਾਹੀਦਾ ਕੁਝ। ਮੇਰਾ ਭੋਰਾ

ਫਿਕਰ ਨਾ ਕਰ। ਇਹ ਕਹਿਕੇ ਉਹ ਦੌੜਕੇ ਨਜ਼ਰੋਂ ਉਹਲੇ ਹੋ ਗਈ।

ਹਉਕਾ ਲੈ ਕੇ ਬਾਬੂ ਨੇ ਬੈਗ ਚੁਕਿਆ, ਮੋਢੇ ਤੇ ਛਤਰੀ ਟਿਕਾਈ, ਇਕ ਆਦਮੀ ਨੂੰ ਰੰਗ ਬਰੰਗਾ ਟਰੰਕ ਚੁਕਾ ਕੇ ਘਾਟ ਵਲ ਤੁਰ ਪਿਆ।

ਜਦੋਂ ਬੈਠ ਗਿਆ, ਬੇੜੀ ਠਿਲ੍ਹ ਪਈ, ਧਰਤੀ ਦੇ ਹੰਝੂਆਂ ਵਾਂਗ ਨਦੀ ਵਗਦੀ ਦੇਖੀ, ਚਪੂਆਂ ਦੀਆਂ ਸਿਸਕੀਆਂ ਸੁਣੀਆਂ ਤਾਂ ਦਿਲ ਬੈਠਣ ਲੱਗਾ। ਦੁਖ ਨਾਲ ਪੀੜਤ ਪੇਂਡੂ ਕੁੜੀ ਦਾ ਚਿਹਰਾ ਉਸਨੂੰ ਖਾਮੋਸ਼ ਧਰਤੀ ਦੇ ਮੂੰਹ ਵਰਗਾ ਲੱਗਾ। ਇਕ ਵਾਰੀ ਉਹਨੇ ਸੋਚਿਆ ਵਾਪਸ ਜਾਕੇ ਸੰਸਾਰ ਵਲੋਂ ਤਿਆਗੇ ਇਸ ਅੰਬਰੀ ਅੰਡੇ ਨੂੰ ਲੈ ਆਵਾਂ। ਪਰ ਬਾਦਬਾਨਾ ਵਿਚ ਤਾਂ ਹਵਾ ਭਰ ਚੁਕੀ ਸੀ। ਬੇੜੀ ਤਾਂ ਮੰਝਧਾਰ ਤਕ ਅੱਪੜ ਗਈ ਸੀ। ਪਿੰਡ ਦੂਰ ਪਿਛੇ ਰਹਿ ਗਿਆ ਸੀ, ਧੁੱਪੇ ਜਲਦੇ ਖੇਤ ਸਾਫ਼ ਦਿੱਸ ਰਹੇ ਸਨ।

ਤੇਜ਼ ਵਗਦੇ ਦਰਿਆ ਦੀ ਛਾਤੀ ਉਪਰੋਂ ਦੀ ਲੰਘਦੇ ਬਾਬੂ ਦੇ ਦਿਲ ਵਿਚ ਧਰਤੀ ਉਪਰ ਵਾਪਰਦੇ ਮਿਲਾਪ ਅਤੇ ਵਿਜੋਗ ਬਾਬਤ, ਮੌਤ ਬਾਬਤ ਅਣਗਿਣਤ ਦਾਰਸ਼ਨਿਕ ਖਿਆਲ ਆਏ, ਜਿਥੋਂ, ਗਏ ਮੁਸਾਫਰ ਵਾਪਸ ਨਹੀਂ ਪਰਤਦੇ।

ਪਰ ਰਤਨੀ ਕੋਲ ਕੋਈ ਫਲਸਫਾ ਨਹੀਂ ਸੀ। ਹੰਝੂਆਂ ਦੇ ਹੜ੍ਹ ਅੱਖਾਂ ਵਿਚ ਚੁਕੀ ਉਹ ਡਾਕਖਾਨੇ ਦੁਆਲੇ ਫਿਰਦੀ ਰਹੀ। ਉਹਦੇ ਦਿਲ ਵਿਚ ਅਜੇ ਵੀ ਆਸ ਅੜੀ ਬੈਠੀ ਸੀ – ਸ਼ਾਇਦ ਦਾਦਾ ਵਾਪਸ ਆ ਈ ਜਾਏ, ਆਸ ਉਸਦਾ ਰਿਸ਼ਤਾ ਡਾਕਖਾਨੇ ਨਾਲੋਂ ਟੁੱਟਣ ਨਹੀਂ ਸੀ ਦਿੰਦੀ। ਅਫਸੋਸ, ਓ ਮੂਰਖ ਮਨੁਖੀ ਦਿਲ !

## ਗੀਤਾਂਜਲੀ ਵਿਚੋਂ

***ਧੁੰਦਾਂ ਦੇ ਪਿੱਛੇ***

ਢਠੀਆਂ ਝੁੱਗੀਆਂ ਵਿਚ
ਉਜੜੀਆਂ ਛੰਨਾਂ ਵਿਚ ਰੱਬਾ ਤੂੰ ਦਿਸਦੈਂ।
ਅੰਮ੍ਰਿਤ ਵੇਲੇ ਉਠਕੇ, ਗੰਗਾ ਵਿਚ ਨਹਾਇਆ
ਮੰਦਰਾਂ ਵਿਚ ਜਾ ਡੰਡੌਤਾਂ ਕੀਤੀਆਂ
ਪਰ ਪੁਜ ਨਾ ਸਕਿਆ ਤੇਰੇ ਤੱਕ।

ਜਿਥੇ ਹਲ ਵਾਂਹਦੇ ਕਿਸਾਨ,
ਬੋਰੀਆਂ ਚੁਕਦੇ ਪਾਂਡੀ
ਵੱਢਾਂ ਵਿਚੋਂ ਸਿੱਟੇ ਚੁਗਦੇ ਚੰਘੜ
ਪੰਛੀਆਂ ਵਾਂਗ ਕੰਮ ਕਰਦੇ
ਮੋਟੀ ਠੁਲੀ ਬੋਲੀ ਵਿਚ ਖਿੱਲਰੇ ਭਾਵਾਂ ਨਾਲ
ਲਿਬੜੇ ਹੱਥਾਂ ਨਾਲ ਤੈਨੂੰ ਪਿਆਰਦੇ।
ਹੰਕਾਰ ਮੀਨਾਰਾਂ ਤੇ ਬੈਠਦਾ ਹੈ।
ਨੀਵੇਂ ਥਾਂ ਨਿਰਮਲ ਪਾਣੀ ਟਿਕਦੇ ਹਨ
ਉਹ ਰਾਹ ਦੂਰ ਹੈ .... ਤਹਿਜੀਬਾਂ ਦੇ ਨੇੜੇ ਨਹੀਂ
ਉਸ ਰਾਹ ਉਤੇ ਇਖਲਾਕ ਦੇ ਪੈਰ ਤੁਰ ਸਕੇ
ਮੈਂ ਉਸ ਪਗਡੰਗੀ ਤੋਂ ਦੂਰ ਬੈਠਾ ਹਾਂ
ਉਹ ਰਾਹ ਮੇਰੀਆਂ ਅੱਖਾਂ ਤੋਂ ਉਹਲੇ ਹੈ
ਧੁੰਦਾਂ ਦੇ ਪਿੱਛੇ।

×××

***ਵੀਣਾ ਧਰਨ ਜੋਗਾ ਥਾਂ***

ਰਾਗੀ ਬਣਕੇ ਆਇਆ
ਮੈਂ ਇਸ ਕਲਸਾਂ ਵਾਲੇ ਮੰਦਰ ਵਿਚ।

ਕੋਨੇ ਵਿਚ, ਇਕ ਪਾਸੇ ਜਿਹੇ
ਬੈਠਣ ਲਈ ਜਾਂ ਖਲੋਣ ਲਈ
ਤੇ ਵੀਣਾ ਧਰਨ ਵਾਸਤੇ ਥੋੜੀ ਜਿਹੀ ਥਾਂ ਦੇ ਦੇਹ।
ਦੁਨੀਆਂ ਵਿਚ ਕੰਮਾਂ ਦੇ ਕਾਰਖਾਨੇ
ਮੈਂ ਨੀਂ ਕੋਈ ਕੰਮ ਕੁੰਮ ਕਰਨਾ
ਮੇਰੇ ਬੇਕਾਰ ਜੀਵਨ ਵਿਚੋਂ ਕਦੀ ਕਦੀ ਨਿਕਲੇ ਕੋਈ ਤਾਨ
ਜਿਵੇਂ ਬਾਂਸ ਦੇ ਜੰਗਲ ਵਿਚੋਂ ਗਾਉਂਦੀ ਲੰਘਦੀ ਹਵਾ।
ਅੱਧੀ ਰਾਤ, ਪੂਜਾ ਦਾ ਪਹਿਲਾ ਸੰਖ ਵੱਜੇ
ਮੈਨੂੰ ਵੀ ਗਾਉਣ ਦਾ ਸਮਾਂ ਦੇਣਾ ਅਪਣੇ ਸਾਹਮਣੇ
ਆਪੇ ਕੰਬਦੀਆਂ ਹਨ ਮੇਰੀ ਵੀਣਾ ਦੀਆਂ ਤਾਰਾਂ।
ਪ੍ਰਭਾਤ ਦੇ ਪਰਦਿਆਂ ਨੂੰ ਹਿਲਾਣ ਵਾਲੀ ਹਵਾ ਚੱਲਣ ਵੇਲੇ।

×××

### *ਮੇਰੇ ਲਾਲ*

ਘਰੋਂ ਨਿਕਲਿਆ ਇਕੱਲਾ
ਲੁਕ ਲੁਕ ਤੁਰਾਂ ਛੁਪ ਛੁਪ, ਕੋਈ ਦੇਖ ਨਾ ਲਏ।
ਕਾਲੇ ਅੰਧਕਾਰ ਵਿਚ ਪੈਰਾਂ ਦੀ ਆਹਟ ਆਏ ਕੋਈ, ਪਿਛੇ ਪਿਛੇ।
ਮੈਂ ਤੁਰਾਂ ਤਾਂ ਤੁਰੇ
ਬੈਠਾਂ ਤਾਂ ਬੈਠ ਜਾਏ
ਬੋਲਾਂ ਵਿਚ ਬੋਲੇ।
ਕਈ ਵਾਰ ਦਿੱਤੀਆਂ ਝਕਾਨੀਆਂ
ਉਹ ਸਾਥ ਨਾਂ ਛੱਡੇ।
ਮਿੱਟੀ ਉਡਾਂਦਾ ਮੇਰੇ ਪਿਛੇ ਪਿਛੇ ਤੁਰਿਆ ਆਏ।
ਉਹ ਮੇਰੀ ਕਮਜ਼ੋਰ ਆਤਮਾ ਹੈ ਪ੍ਰਭ ਜੀ
ਨਾਲ ਲੈਕੇ ਉਸਨੂੰ ਤੇਰੇ ਦਰ ਤੇ ਆਵਾਂ
ਮੈਨੂੰ ਸੰਗ ਲਗਦੀ।

×××

### *ਥੋੜ੍ਹੀ ਜਿਹੀ*

ਮੰਮਤਾ ਰਹਿਣ ਦੇ ਮੇਰੇ ਵਿਚ ਥੋੜ੍ਹੀ ਕੁ
ਕਹਿ ਸਕਾਂ ਜਿਸ ਨਾਲ ਕੇਵਲ - ਤੂੰ ਹੈਂ ਮੇਰਾ ਸਭ ਕੁਝ।
ਕਾਮਨਾ ਰਹਿਣ ਦੇ ਥੋੜ੍ਹੀ ਕੁ
ਕਰ ਸਕਾਂ ਅਨੁਭਵ ਹਰ ਦਿਸ਼ਾ ਵਿਚ।
ਦੇਖ ਸਕਾਂ ਸਭ ਵਸਤਾਂ ਚੋਂ
ਚੜ੍ਹਾ ਸਕਾਂ ਪ੍ਰਸ਼ਾਦ ਹਰ ਘੜੀ, ਹਰ ਥਾਂ।
ਹੰਕਾਰ ਤਾਂ ਰਹਿਣ ਦੇ ਮਾੜਾ ਕੁ
ਤਾਂ ਕਿ ਛੁਪਾ ਨਾ ਸਕਾਂ ਤੈਨੂੰ ਅੰਧੇਰੇ ਪਰਦਿਆਂ ਵਿਚ ਸਦਾ ਲਈ।
ਥੋੜੀ ਕੁ ਜੰਜੀਰ ਤਾਂ ਰਹਿਣ ਈ ਦੇ
ਬੱਧਾ ਰਹਾਂ ਤਾਂ ਕਿ ਹੁਕਮ ਵਿਚ।
ਮੈਂ ਭੀ ਹੱਥ ਵਟਾਵਾਂ ਤੇਰੇ ਕੰਮਾਂ ਵਿਚ
ਬੇਸ਼ਕ ਜੰਜ਼ੀਰਾਂ ਪਾ ਦੇ ਗਲ ਵਿਚ ਅਪਣੇ ਪ੍ਰੇਮ ਦੀਆਂ।

×××

### *ਸ਼ਸਤਰਧਾਰੀ*

ਤੇਰੇ ਗਲ ਵਿਚ ਲਟਕਦਾ ਫੁਲਾਂ ਦਾ ਹਾਰ ਮੰਗ ਲਵਾਂਗਾ, ਮੈਂ ਸੋਚਿਆ, ਪਰ ਮੇਰਾ ਹੌਸਲਾ ਨਾ ਪਿਆ। ਇਸ ਆਸ ਨਾਲ ਬੈਠਾ ਰਿਹਾ ਸਾਰੀ ਰਾਤ ਕਿ ਜਦੋਂ ਜਾਏਂਗਾ ਤੇਰੀ ਸੇਜ ਉਪਰੋਂ ਇਕ ਦੋ ਫੁੱਲ ਮਿਲ ਜਾਣਗੇ। ਬਹੁਤ ਕੁਝ ਸੋਚਿਆ ਮੈਂ, ਇਕ ਭਿਖਾਰੀ ਵਾਂਗ, ਪਰ ਜਦੋਂ ਤਲਾਸ਼ ਕੀਤੀ ਤਾਂ ਮੁਰਝਾਈਆਂ ਪੰਖੜੀਆਂ ਬਿਨਾ ਕੁਝ ਨਾ ਮਿਲਿਆ।

ਇਹ ਮੈਂ ਕੀ ਦੇਖ ਰਿਹਾਂ ਪ੍ਰਭੂ? ਕਿਹੋ ਜਿਹੀ ਪ੍ਰੇਮ ਨਿਸ਼ਾਨੀ ਛੱਡ ਗਿਐਂ ? ਨਾ ਟਹਿਕਦਾ ਫੁੱਲ ਨਾ ਫੁੱਲਦਾਨ। ਜਵਾਲਾ ਮੁਖੀ ਵਾਂਗ ਮਘਦੀ, ਇੰਦਰ ਧਨੁਖ ਵਰਗੀ ਭਾਰੀ ਇਹ ਤਾਂ ਤੇਰੀ ਭਿਆਨਕ ਕਿਰਪਾਨ ਹੈ। ਪ੍ਰਭਾਤ ਦੀ ਨਵੀਂ ਸੁੰਦਰਤਾ ਦੇ ਝਰੋਖੇ ਰਾਹੀਂ ਆਈ ਤੇ ਤੇਰੀ ਸੇਜ ਤੇ ਸੌਂ ਗਈ।

ਕਲੋਲ ਕਰਦੇ ਹੋਏ ਪ੍ਰਭਾਤ ਦੇ ਪੰਛੀ ਪੁਛਦੇ ਹਨ - ਕੀ ਮਿਲਿਆ ਤੈਨੂੰ? ਨਾ ਫੁੱਲ, ਨਾ ਫੁੱਲਦਾਨ, ਇਹ ਤਾਂ ਖੌਫਨਾਕ ਕਿਰਪਾਨ ਹੈ।

ਬੈਠ ਜਾਂਦਾ ਹਾਂ ਤੇ ਹੈਰਾਨ ਹੋਇਆ ਸੋਚਦਾ ਹਾਂ, ਕਿਸ ਤਰ੍ਹਾਂ ਦਾ ਪ੍ਰਸ਼ਾਦ ਭੇਜਿਆ ਤੂੰ ਮੇਰੇ ਲਈ ? ਕੋਈ ਥਾਂ ਨਹੀਂ ਲਭਦੀ ਜਿਥੇ ਇਸਨੂੰ ਲੁਕੋ ਸਕਾਂ। ਨਿਰਬਲ ਹੋਣ ਕਰਕੇ ਪਹਿਨਣ ਤੋਂ ਸ਼ਰਮਾਉਂਦਾ ਹਾਂ। ਤੇਰੀ ਸੁਗਾਤ ਨੂੰ ਛਾਤੀ ਨਾਲ ਲਾਉਂਦਾ ਹਾਂ ਤਾਂ ਕਾਲਜੇ ਵਿਚ ਚੀਸ ਉਠਦੀ ਹੈ। ਤਾਂ ਵੀ ਤੇਰੀ ਨਿਸ਼ਾਨੀ, ਤੇਰਾ ਇਹ ਮਾਣ ਮੈਂ ਆਪਣੇ ਦਿਲ ਵਿਚ ਸੰਭਾਲ ਕੇ ਰੱਖਾਂਗਾ। ਅੱਜ ਤੋਂ ਬਾਦ ਡਰ ਨਾਮ ਦੀ ਕੋਈ ਚੀਜ਼ ਨਹੀਂ ਰਹੇਗੀ ਮੇਰੇ ਨੇੜੇ ਤੇੜੇ। ਸਾਰੇ ਜੀਵਨ ਸੰਗ੍ਰਾਮਾਂ ਵਿਚ ਜੈ ਜੈਕਾਰ ਹੋਵੇਗੀ ਤੇਰੀ। ਮੌਤ ਨੂੰ ਤੂੰ ਮੇਰੀ ਜੋਬਨਵੰਤੀ ਬਣਾ ਦਿਤਾ, ਆਪਣੇ ਜੀਵਨ ਦੇ ਤਾਜ ਨਾਲ ਇਸ ਸੱਜਨੀ ਨੂੰ ਸ਼ਿੰਗਾਰਾਂਗਾ। ਸਾਰੇ ਬੰਧਨ ਕੱਟਣ ਲਈ ਤੇਰੀ ਦਿਤੀ ਕਿਰਪਾਨ ਮੇਰੇ ਕੋਲ ਹੈ, ਸੰਸਾਰ ਦਾ ਕੋਈ ਭੁਲੇਖਾ ਮੈਨੂੰ ਡਰਾ ਨਹੀਂ ਸਕੇਗਾ।

ਸਾਰੇ ਹੋਛੇ ਤੇ ਤੁੱਛ ਸ਼ਿੰਗਾਰ ਛੱਡੇ ਹੁਣ। ਹੇ ਮੇਰੇ ਦਿਲ ਦੇ ਮਾਲਕ, ਇਕੱਲਾ ਬਹਿ ਕੇ ਨਾ ਰੋਵਾਂਗਾ ਨਾ ਉਡੀਕਾਂਗਾ। ਲਾਜ ਤੇ ਸੰਕੋਚ ਦਾ ਵੀ ਭੋਗ ਪੈ ਗਿਆ ਹੁਣ। ਅਪਣੀ ਸੁਹਣੀ ਕਿਰਪਾਨ ਤੂੰ ਮੈਨੂੰ ਸ਼ਿੰਗਾਰਨ ਲਈ ਦਿਤੀ ਹੈ। ਗੁੱਡੀਆਂ ਪਟੋਲਿਆਂ ਨਾਲ ਖੇਡਦਾ ਹੁਣ ਮੈਂ ਚੰਗਾ ਨਹੀਂ ਲਗਦਾ।

×××

***ਖੜਗ***

ਚੂੜੀ ਕਿੰਨੀ ਸੁਹਣੀ ਹੈ, ਅਨੇਕ ਰੰਗਾਂ ਤੇ ਅਕਲਾਂ ਦੀ ਮੀਨਾਕਾਰੀ ਤਿਤਲੀ ਦੇ ਖੰਭਾਂ ਵਾਂਗ ਹੈ। ਪਰ ਤੇਰੀ ਬਿਜਲੀ ਦੀ ਲਿਸ਼ਕਾਰ ਵਰਗੀ ਦਮਕਦੀ ਖੜਗ, ਚੂੜੀ ਤੋਂ ਕਿਤੇ ਵਧੀਕ ਸੁਹਣੀ ਹੈ - ਗਰੁੜ ਦੇ ਫੈਲੇ ਹੋਏ ਖੰਭ ਵਰਗੀ ਤੇ ਸੂਰਜ ਦੀ ਲਾਲੀ ਨਾਲ ਰੰਗੀ ਸ਼ਿੰਗਾਰੀ ਹੋਈ।

ਕਾਲ ਦੇ ਆਖਰੀ ਪ੍ਰਵਾਹ ਨਾਲ ਉਪਜੀ ਤੀਬਰ ਵੇਦਨਾ ਦੇ ਘੇਰੇ ਵਿਚ ਜੀਵਨ ਦੇ ਛੇਕੜਲੇ ਸਵਾਸ ਵਾਂਗ ਕੰਬਦੀ ਕਿਰਪਾਨ ਉਸ ਆਤਮਾਂ ਦੀ ਜੋਤ ਵਾਂਗ ਲਰਜ਼ਦੀ ਹੈ ਜਿਸ ਨੇ ਆਪਣੀ ਅੱਗ ਦੀ ਭਿਆਨਕ ਲਾਟ ਨਾਲ ਪੱਥਰ ਹੋਏ ਅਹਿਸਾਸਾਂ ਨੂੰ ਸੁਆਹ ਦਾ ਢੇਰ ਬਣਾ ਦਿੱਤਾ।

ਤੇਰੀ ਚੂੜੀ ਕਿੰਨੀ ਸੁਹਣੀ ਹੈ, ਤਾਰਿਆਂ ਨਾਲ ਮੜ੍ਹੀ ਹੋਈ, ਪਰ ਤੇਰੀ ਖੜਗ, ਹੇ ਤੀਰਾਂ ਵਾਲਿਆਂ, ਉਸ ਸੁੰਦਰਤਾ ਨਾਲ ਓਤਪੋਤ ਹੈ ਜਿਸ ਨੂੰ ਦੇਖਕੇ, ਜਿਸ ਬਾਰੇ ਸੋਚਕੇ ਡਰ ਆਏ।

×××

***ਪਿਆਸਾ ਮੁਸਾਫਰ***

ਮੈਂ ਤੇਰੇ ਕੋਲੋ ਨਾ ਕੁਝ ਮੰਗਿਆ, ਨਾ ਆਪਣਾ ਨਾਮ ਦੱਸਿਆ। ਜਦੋਂ ਤੂੰ ਤੁਰਨ ਲੱਗਾ ਮੈਂ ਚੁਪ ਚਾਪ ਖਲੋਤਾ ਦੇਖਦਾ ਰਿਹਾ। ਜਿਥੋਂ ਮੁਟਿਆਰਾਂ ਛਲਕਦੇ ਘੜੇ ਸਿਰਾਂ ਤੇ ਚੁੱਕੀ ਅਗੰਮੀ ਲੈਅ ਤੇ ਤਾਲ

ਵਿਚ ਘਰਾਂ ਨੂੰ ਜਾ ਰਹੀਆਂ ਸਨ ਪਿਪਲ ਵਾਲੇ ਖੂਹ ਤੇ ਮੈਂ ਇਕੱਲਾ ਖਲੋਤਾ ਸਾਂ। ਉਨ੍ਹਾਂ ਨੇ ਉਚੀ ਦੇਣੀ ਕਿਹਾ -

ਸਾਡੇ ਨਾਲ ਰਲੋ, ਪ੍ਰਭਾਤ ਲੰਘ ਗਈ ਹੈ, ਦੁਪਹਿਰ ਸਿਰ ਤੇ ਹੈ। ਆਲਸ ਕਰਕੇ ਮੈਂ ਝਿਜਕ ਗਿਆ, ਖਿਆਲਾਂ ਦੀ ਉਧੇੜ ਬੁਣ ਵਿਚ ਇਉਂ ਡੁਬ ਗਿਆ ਜਿਵੇਂ ਮੁਟਿਆਰ ਦੀ ਬਾਲਟੀ ਡੁਬ ਜਾਏ ਖੂਹ ਵਿਚ।

ਤੂੰ ਆਇਆ, ਤੇਰੇ ਪੈਰਾਂ ਦਾ ਖੜਾਕ ਨਹੀਂ ਸੁਣਿਆਂ। ਤੇਰੀ ਨਜ਼ਰ ਮੇਰੇ ਤੇ ਪਈ ਤਾਂ ਮੈਂ ਦੇਖੀ ਤੇਰੇ ਨੈਣਾਂ ਵਿਚ ਉਦਾਸੀ। ਮੱਧਮ ਆਵਾਜ਼ ਵਿਚ ਜਦੋਂ ਤੂੰ ਕਿਹਾ - ਤਿਹਾਇਆ ਮੁਸਾਫ਼ਰ ਹਾਂ, ਜੁਆਨਾ ਪਾਣੀ ਪਿਲਾ। ਤੇਰਾ ਗਲਾ ਥੱਕਿਆ ਹੋਇਆ ਸੀ, ਖੁਸ਼ਕ ਸੀ, ਲੰਮੇ ਪੰਧ ਤੇ ਮਿੱਟੀ ਘੱਟੇ ਕਾਰਨ। ਤੇਰੀ ਓਕ ਵਿਚ ਅਪਣੇ ਘੜੇ ਵਿਚੋਂ ਪਾਣੀ ਪਾਉਂਦਿਆਂ ਮੇਰੇ ਸਿਰ ਨੂੰ ਪਿੱਪਲ ਦੀਆਂ ਪੱਤੀਆਂ ਛੂਹ ਰਹੀਆਂ ਸਨ, ਸੁਕੇ ਪੱਤੇ ਖੜ ਖੜ ਕਰ ਰਹੇ ਸਨ। ਪੱਤਿਆਂ ਉਹਲਿਓਂ ਕੋਇਲ ਗਾਉਣ ਲੱਗ ਪਈ - ਕੂ ਊ ਕੂ ਕੂ ਊ ਕੂ। ਪਹੇ ਦੇ ਮੋੜ ਤੋਂ ਸੁਗੰਧੀ ਭਰਿਆ ਠੰਢਾ ਬੁਲਾ ਆਇਆ - ਮਹਿਕਾ ਕੇ ਲੰਘ ਗਿਆ, ਸਮੇਂ ਵਾਂਗ।

ਤੂੰ ਮੇਰਾ ਨਾਮ ਪੁੱਛਿਆ, ਸ਼ਰਮਾਉਂਦਾ ਹੋਇਆ ਮੈਂ ਚੁੱਪ ਰਹਿ ਗਿਆ। ਮੈਂ ਕੀ ਮੱਲ ਮਾਰ ਲਈ ਸੀ ਏਡੀ ਕਿ ਤੂੰ ਮੈਨੂੰ ਯਾਦ ਰੱਖੇਂ ? ਮੈਨੂੰ ਯਾਦ ਹੈ ਇਹ ਘਟਨਾ। ਪਾਣੀ ਪਿਆਕੇ ਤੇਰੀ ਪਿਆਸ ਦੂਰ ਕੀਤੀ ਜਦੋਂ, ਇਹ ਯਾਦ ਮਨ ਵਿਚ ਉਸੇ ਤਰ੍ਹਾਂ ਖਿੜੀ ਰਹੇਗੀ ਜਿਵੇਂ ਮਿਠਾਸ ਅਤੇ ਸੁਗੰਧੀ ਪ੍ਰਾਪਤ ਕਰਨ ਪਿਛੋਂ ਕਲੀ ਖਿੜਦੀ ਹੈ।

***ਹੁਕਮੈ ਅੰਦਰ***

ਉਸ ਅਨੰਦ ਦੀਆਂ ਸਾਰੀਆਂ ਸੁਰਾਂ ਮੇਰੇ ਗੀਤ ਵਿਚ ਆ ਕੇ ਮਿਲ ਜਾਣ ਜਿਸਦੇ ਵਸ ਹੋ ਕੇ ਸਾਰੀ ਧਰਤੀ ਆਪਣੇ ਉਪਰ ਸੰਘਣੇ ਘਾਹ ਦੀ ਚਾਦਰ ਪੂਰੀ ਸਿਆਣਪ ਨਾਲ ਵਿਛਾ ਦਿੰਦੀ ਹੈ। ਉਹ ਅਨੰਦ ਜਿਹੜਾ ਜੀਵਨ ਮੌਤ ਦੇ ਜੌੜੇ ਬੱਚਿਆਂ ਨੂੰ ਵੱਡੀ ਦੁਨੀਆਂ ਦੇ ਹਰੇਕ ਕੋਨੇ ਵਿਚ ਨਚਾਉਂਦਾ ਹੈ ਅਤੇ ਕਿਲਕਲੀ ਪਾ ਕੇ ਸਾਰੇ ਜਹਾਨ ਨੂੰ ਝੂਣਦਾ ਤੇ ਜਗਾਉਂਦਾ ਹੈ। ਦੁਖਾਂ ਦੇ ਖਿੜੇ ਲਾਲ ਕਮਲਾਂ ਉਪਰ ਆਪਣੇ ਹੰਝੂਆਂ ਨਾਲ ਸ਼ਾਂਤ ਹੋਕੇ ਆਰਾਮ ਕਰਦਾ ਹੈ, ਜੋ ਆਪਣਾ ਸਾਰਾ ਕੁੱਝ ਮਿੱਟੀ ਘੱਟੇ ਵਿਚ ਸੁੱਟ ਦੇਂਦਾ ਹੈ, ਸੀ ਤੱਕ ਨਹੀਂ ਕਰਦਾ।

×××

***ਅਲਵਿਦਾ***

ਛੁੱਟੀ ਮਿਲ ਗਈ ਹੈ ਭਾਈਓ।

ਮੈਨੂੰ ਵਿਦਾ ਕਰੋ।

ਸਭਨੂੰ ਮੱਥਾ ਟੇਕਦਾਂ ਮੈਂ, ਚਲਦਾਂ ਹੁਣ।

ਆਹ ਫੜੋ ਘਰ ਦੀਆਂ ਕੁੰਜੀਆਂ,

ਘਰ ਦੇ ਸਾਰੇ ਹੱਕ ਤਿਆਗਦਾਂ।

ਇਸ ਸਭ ਬਦਲੇ ਮੰਗਦਾਂ ਤੁਹਾਡੇ ਕੋਲੋਂ ਮਿੱਠੇ ਬੋਲ।

ਦੇਰ ਤਕ ਤੁਹਾਡਾ ਗਵਾਂਢ ਮਾਣਿਆਂ।

ਜਿੰਨਾ ਤੁਹਾਥੋਂ ਹਾਸਲ ਕੀਤਾ, ਵਾਪਸ ਨਹੀਂ ਕਰ ਸਕਿਆ ਉੱਨਾ।

ਦਿਨ ਚੜ੍ਹੇ ਦੀਵੇ ਨੇ ਬੁਝਣਾ ਈ ਹੁੰਦੈ।

ਇਸ ਦੀਵੇ ਨੇ ਹਨੇਰੇ ਖੂੰਜੇ ਰੌਸ਼ਨ ਕੀਤੇ ਸਨ ਕਦੀ।

ਦਰਗਾਹੋਂ ਸੱਦਾ ਆ ਗਿਆ ਹੈ।

ਮੈਂ ਜਾਣ ਲਈ ਤਿਆਰ ਹਾਂ।

ਵਿਦਾਇਗੀ ਵਕਤ

ਜਾਣ ਵੇਲੇ ਮੈਨੂੰ ਸ਼ੁਭ ਇਛਾਵਾਂ ਦਿਉ ਮਿੱਤਰੋ।

ਕੁਆਰੀ ਕੰਨਿਆਂ ਵਾਂਗ ਅਕਾਸ਼ ਦੀ ਪੂਰਬੀ ਗੱਲ੍ਹ ਗੁਲਾਬੀ ਹੋ ਗਈ ਹੈ।

ਮੇਰੇ ਰਸਤੇ ਵਿਚ ਕਿੰਨੇ ਸੁਹਣੇ ਨਜ਼ਾਰੇ ਹਨ।

ਸਵਾਲ ਨਾ ਪੁੱਛੋ ਕਿ ਕੀ ਲੈਕੇ ਜਾਵਾਂਗਾ ਉਥੇ।

ਹੱਥ ਖਾਲੀ ਹਨ ਪਰ ਹਿਰਦਾ ਉਮੀਦਾਂ ਨਾਲ ਭਰਪੂਰ ਹੈ।

ਸਾਧੂਆਂ ਵਰਗੇ ਗੇਰੂਏ ਵਸਤਰ ਨਹੀਂ ਪਹਿਨੇ ਮੈਂ

ਗਲ ਵਿਚ ਵਰਮਾਲਾ ਪਾਵਾਂਗਾ।

ਰਸਤੇ ਦੀਆਂ ਤਕਲੀਫਾਂ ਦਾ ਤੌਖਲਾ ਨਹੀਂ।

ਜਦੋਂ ਸੰਧਿਆ ਦਾ ਤਾਰਾ ਨਿਕਲਿਆ,

ਜਦੋਂ ਰਾਜ-ਦੁਆਰ ਤੇ ਮਿਠੀਆਂ ਰਾਗਣੀਆਂ ਗੂੰਜੀਆਂ

ਸਮਝ ਜਾਣਾ ਮੈਂ ਪੁੱਜ ਗਿਆ ਹਾਂ।

×××

***ਮੌਤ ਅਤੇ ਮਾਂ ਦੀ ਗੋਦ***

ਸੰਸਾਰ ਵਿਚ ਜਦੋਂ ਪਹਿਲਾ ਕਦਮ ਧਰਿਆ
ਉਸ ਪਲ ਦਾ ਮੈਨੂੰ ਕੋਈ ਪਤਾ ਨਹੀਂ।
ਅੱਧੀ ਰਾਤ ਜੰਗਲ ਵਿਚ ਖਿੜਨ ਵਾਲੀ ਕਲੀ
ਨਹੀਂ ਜਾਣਦੀ ਉਸਨੂੰ ਕਿਸਨੇ ਖਿੜਾਇਆ।
ਜਦੋਂ ਪ੍ਰਭਾਤ ਦਾ ਚਾਨਣ ਦਿਸਿਆ
ਉਦੋਂ ਪਤਾ ਲੱਗਾ ਮੈਂ ਅਣਜਾਣ ਵਸਤੂ ਨਹੀਂ।
ਨਾ ਮੇਰਾ ਨਾਮ ਸੀ ਕੋਈ ਨਾ ਰੂਪ,
ਮਾਂ ਦਾ ਰੂਪ ਧਾਰ ਕੇ ਕਿਸੇ ਸ਼ਕਤੀ ਨੇ ਮੈਨੂੰ ਆਪਣੀ ਗੋਦ ਵਿਚ ਸੰਭਾਲਿਆ।
ਮੌਤ ਵਕਤ ਫਿਰ ਉਹੀ ਸ਼ਕਤੀ ਪ੍ਰਗਟੇਗੀ ਜੋ ਆਦਿ ਤੋਂ ਮੇਰੀ ਵਾਕਫ ਹੈ।
ਜੀਵਨ ਨੂੰ ਪਿਆਰ ਕੀਤਾ,
ਮੌਤ ਨੂੰ ਪਿਆਰ ਕਰਾਂਗਾ।
ਬੱਚੇ ਤੋਂ ਮਾਂ ਸੱਜਾ ਮੰਮਾ ਛੁਡਾਉਂਦੀ ਹੈ, ਉਹ ਰੋਣ ਲਗਦਾ ਹੈ।
ਦੂਜੇ ਪਲ ਖੱਬਾ ਦੁਧ ਨਾਲ ਭਰਿਆ ਮੰਮਾਂ ਬੁੱਲਾਂ ਵਿਚ ਦੇਂਦੀ ਹੈ
ਤਾਂ ਬਚਾ ਸਮਝ ਜਾਂਦਾ ਹੈ, ਮਾਂ ਹਮੇਸ਼ ਪਿਆਰ ਕਰਦੀ ਹੈ।

×××

***ਖੇਡਾਂ***

ਤੇਰੇ ਨਾਲ ਖੇਡਦਿਆਂ
ਕਦੀ ਨਹੀਂ ਪੁੱਛਿਆ ਸੀ ਤੂੰ ਹੈਂ ਕੌਣ।
ਨਾ ਡਰ ਸੀ ਦਿਲ ਵਿਚ ਨਾ ਸੰਕੋਚ।
ਮਿੱਠੇ ਕੌਤਕਾਂ ਦਾ ਜੀਵਨ।
ਸਵੇਰ ਵਕਤ ਤੂੰ ਮਿੱਤਰਾਂ ਵਾਂਗ ਨੀਂਦਰੋਂ ਜਗਾਇਆ
ਆਪਾਂ ਦੂਰ ਦੂਰ ਖੇਤਾਂ ਵਿਚ ਦੌੜਦੇ ਗਏ।
ਤੇਰੇ ਗੀਤਾਂ ਦੇ ਅਰਥਾਂ ਦਾ ਪਤਾ ਨਹੀਂ ਸੀ
ਪਰ ਤੇਰੇ ਸੁਰ ਨਾਲ ਸੁਰ ਮਿਲਾ ਲੈਂਦਾ।
ਉਪਰ ਹੇਠ ਆਉਂਦੀਆਂ ਜਾਂਦੀਆਂ ਸੁਰਾਂ ਨਾਲ ਮਿਲਕੇ
ਮੇਰਾ ਦਿਲ ਝੂਮਦਾ।

ਖੇਡ ਖਤਮ।

ਹੁਣ ਅਨੋਖਾ ਦ੍ਰਿੱਸ਼ ਹੈ।

ਸਾਰਾ ਤਾਰਿਕਾ ਮੰਡਲ ਨੈਣ ਝੁਕਾਈ

ਮੇਰੇ ਕਦਮਾਂ ਵਲ ਦੇਖ ਰਿਹਾ ਹੈ, ਹੈਰਾਨ ਅਤੇ ਖਾਮੋਸ਼।

×××

### *ਮੌਤ ਅਤੇ ਮੌਤ ਬਾਦ*

ਆਪਣੀ ਜਿੱਤ ਦੇ ਤਮਗਿਆਂ

ਅਤੇ ਆਪਣੀ ਹਾਰ ਦੇ ਹਾਰਾਂ ਨਾਲ ਸ਼ਿੰਗਾਰਾਂਗਾ ਤੈਨੂੰ।

ਖਿਡਾਰੀ ਦੀ ਥਾਂ ਕੇਵਲ ਦਰਸ਼ਕ ਬਣਨਾ ਮੈਨੂੰ ਪਸੰਦ ਨਹੀਂ।

ਜਦੋਂ ਮੇਰਾ ਹੰਕਾਰ ਟੁੱਟੇਗਾ

ਮੇਰੇ ਬੰਧਨ ਕੱਟੇ ਜਾਣਗੇ।

ਮੈਂ ਜਾਣਦਾਂ ਕੰਵਲ ਪੱਤੀਆਂ ਹਮੇਸ਼ ਵਾਸਤੇ ਬੰਦ ਨਹੀਂ ਹੋਣਗੀਆਂ

ਸ਼ਹਿਦ ਦਾ ਲੁਕਿਆ ਕੋਨਾ ਪ੍ਰਗਟ ਹੋਏਗਾ।

ਨੀਲੇ ਆਕਾਸ਼ ਵਿਚੋਂ ਇਕ ਅੱਖ ਮੇਰੇ ਵੱਲ ਦੇਖੇਗੀ

ਤੇ ਅਪਣੇ ਵਲ ਬੁਲਾਉਣ ਦਾ ਇਸ਼ਾਰਾ ਕਰੇਗੀ

ਜੀਵਨ ਦਾ ਚੱਪੂ ਛੱਡਾਂਗਾ ਤਾਂ ਮੈਨੂੰ ਪਤੈ ਤੂੰ ਆਪੇ ਚੱਪੂ ਫੜ ਲਏਂਗਾ।

ਭੱਜ ਨੱਠ ਨਾ ਕਰੋ, ਜੋ ਹੋਣਾ ਹੈ ਛੇਤੀ ਹੋਏਗਾ।

ਹਵਾ ਦੇ ਹਲੋਰਿਆਂ ਨਾਲ ਦੀਵੇ ਬੁਝ ਜਾਣੇ ਹਨ।

ਬਾਰ ਬਾਰ ਜਗਾਉਣ ਦੇ ਯਤਨਾ ਵਿਚ ਬਾਕੀ ਸਭ ਭੁੱਲ ਜਾਂਦਾ ਹਾਂ।

ਹੁਣ ਮੈਨੂੰ ਪਤੈ ਮੈਂ ਕੀ ਕਰਨੈ।

ਹਨੇਰੇ ਵਿਚ ਚਾਦਰ ਵਿਛਾ ਕੇ ਉਡੀਕਾਂਗਾ।

ਹੇ ਪ੍ਰਭੂ ਜਦੋਂ ਦਿਲ ਕਰੇ ਆ ਜਾਈਂ। ਲਾਗੇ ਬੈਠੀ।

×××

### *ਆਖਰੀ ਸਲਾਮ*

ਸੌਣ ਮਹੀਨੇ ਪਾਣੀ ਨਾਲ ਭਰਿਆ ਬੱਦਲ

ਭਾਰ ਨਾਲ ਹੇਠਾਂ ਝੁਕ ਜਾਂਦਾ ਹੈ

ਇਵੇਂ ਮੇਰਾ ਮਨ ਤੇਰੇ ਦਰ ਤੇ ਸਲਾਮ ਕਰੇ ਨੀਵਾਂ ਹੋਕੇ।
ਮੇਰੇ ਗੀਤਾਂ ਦੇ ਰਾਗਾਂ ਨੂੰ ਇਕ ਸੁਰ ਕਰਦੇ
ਤੇ ਸਾਗਰ ਵਿਚ ਠੇਲ੍ਹਦੇ।
ਵਿਛੋੜੇ ਨਾਲ ਬੇਚੈਨ ਕੂੰਜਾਂ ਦੇ ਕਾਫਲੇ
ਰਾਤਾਂ ਦੇ ਪੰਧ ਮਾਰਕੇ
ਅਪਣੇ ਪਹਾੜੀ ਆਹਲਣਿਆਂ ਵੱਲ ਚੱਲ ਪਈਆਂ।
ਜਦੋਂ ਮੈਂ ਸਲਾਮ ਕਰਾਂ
ਮੈਨੂੰ ਆਪਣੇ ਘਰ ਜਾਣ ਦੇਵੀਂ।

×××

ਡਾਕਖਾਨਾ

**ਝਾਕੀ ਪਹਿਲੀ**

(ਮਾਧੋ ਦਾ ਘਰ)

ਮਾਧੋ : ਮੈਂ ਕਿਹੜੀ ਬਿਪਤਾ ਵਿਚ ਫਸ ਗਿਆ। ਜਦੋਂ ਇਹ ਨਹੀਂ ਸੀ ਆਇਆ ਤਾਂ ਗੱਲ ਈ ਕੋਈ ਨਹੀਂ ਸੀ। ਮੈਂ ਆਜ਼ਾਦ ਸਾਂ। ਪਰ ਹੁਣ ਜਦੋਂ ਇਹ ਆ ਗਿਆ ਏ, ਤਾਂ ਰੱਬ ਜਾਣੇ ਕਿਉਂ ਮੇਰਾ ਦਿਲ ਉਸ ਦੇ ਪਿਆਰ ਨਾਲ ਭਰਿਆ ਭਰਿਆ ਰਹਿੰਦਾ ਏ। ਜੇ ਕਿਤੇ ਚਲਿਆ ਗਿਆ ਤਾਂ ਮੇਰਾ ਘਰ ਸੁੰਨ ਸਰਾਂ ਬਣ ਜਾਵੇਗਾ। ਵੈਦ ਜੀ, ਤੁਹਾਡਾ ਕੀ ਖਿਆਲ ਏ ਕਿ ....

ਵੈਦ : ਜੇ ਵਧੀ ਹੋਈ ਤਾਂ ਬਚ ਜਾਵੇਗਾ। ਪਰ ਆਯੁਰਵੇਦ ਦੀਆਂ ਪੁਸਤਕਾਂ ਅਨੁਸਾਰ ਤਾਂ ...

ਮਾਧੋ : ਹੇ ਰੱਬਾ, ਕੀ ?

ਵੈਦ : ਸ਼ਾਸਤਰਾਂ ਵਿਚ ਲਿਖਿਐ –

ਮ੍ਰਿਗੀ ਅੰਗ — ਬੁਖਾਰ ਅੰਗ

ਖਾਂਸੀ ਅੰਗ — ਤਪੰਗ

ਮਾਧੋ : ਛਡੋ ਜੀ ਸ਼ਾਸਤਰਾਂ ਨੂੰ। ਇਨ੍ਹਾਂ ਗੱਲਾਂ ਨਾਲ ਤਾਂ ਮੇਰਾ ਜੀਅ ਹੋਰ ਵੀ ਖਰਾਬ ਹੁੰਦੈ। ਮੈਨੂੰ ਇਹ ਦੱਸੋ, ਮੈਂ ਕਰਾਂ ਕੀ ?

ਵੈਦ : (ਨਸਵਾਰ ਦੀ ਚੂੰਢੀ ਲੈ ਕੇ) ਬਿਮਾਰ ਨੂੰ ਬੜੀ ਦੇਖ ਭਾਲ ਦੀ ਲੋੜ ਏ।

ਮਾਧੋ : ਇਹ ਤਾਂ ਠੀਕ ਹੈ, ਪਰ ਦਸੋ ਕਿਸ ਤਰ੍ਹਾਂ ?

ਵੈਦ : ਜਿਵੇਂ ਮੈਂ ਪਹਿਲਾਂ ਆਖਿਐ, ਉਸ ਨੂੰ ਬਾਹਰ ਉੱਕਾ ਨਾ ਨਿਕਲਣ ਦਿਓ।

ਮਾਧੋ : ਵਿਚਾਰਾ ! ਉਹਨੂੰ ਸਾਰਾ ਦਿਨ ਅੰਦਰ ਡੱਕੀ ਰਖਣਾ ਬੜਾ ਮੁਸ਼ਕਲ ਏ।

ਵੈਦ : ਹੋਰ ਤੁਸੀਂ ਕਰ ਵੀ ਕੀ ਸਕਦੇ ਓ? ਕੱਤਕ ਦੀ ਧੁੱਪ ਤੇ ਹਵਾ ਦੋਵੇਂ ਉਹਦੇ ਲਈ ਮਾੜੀਆਂ ਨੇ।

ਮਾਧੋ : ਤਾਂ ਗੱਲ ਇਹ ਹੋਈ ਕਿ ਅਸੀਂ ਉਸਨੂੰ ਅੰਦਰ ਤਾੜੀ ਰਖੀਏ। ਹੋਰ ਕੋਈ ਇਲਾਜ ਨੀਂ ?

ਵੈਦ : ਕੋਈ ਨਹੀਂ, ਕਿਉਂਕਿ — ਪਵਨੰਮ, ਸੂਰਯੰਮ ...

ਮਾਧੋ : ਰਹਿਣ ਦਿਓ ਆਪਣੇ ''ਪਵਨੰਮ, ਸੂਰਯੰਮ'' ਨੂੰ ! ਤੁਸੀਂ ਇਨ੍ਹਾਂ ਗੱਲਾਂ ਨੂੰ ਛੱਡ ਕੇ ਸਿੱਧੀ ਗੱਲ ਕਿਉਂ ਨਹੀਂ ਕਰਦੇ। ਕਰੀਏ ਕੀ ਇਹ ਦਸੋ। ਤੁਹਾਡੀ ਦਵਾਈ ਬੜੀ ਕੌੜੀ ਏ। ਵਿਚਾਰਾ ਮੁੰਡਾ ਇਸ ਦਾ ਘੁਟ ਕਿਵੇਂ ਭਰੇਗਾ? ਜਦੋਂ ਉਹ ਘੁਟ ਭਰ ਕੇ ਮੂੰਹ ਵਟਦੈ ਤਾਂ ਮੇਰਾ ਕਾਲਜਾ ਪਾਟਦੈ।

ਵੈਦ : ਜਿੰਨਾ ਮੂੰਹ ਵੱਟੇ ਉਨੀ ਹੀ ਔਸ਼ਧੀ ਸਫਲ ਸਮਝੋ।

(ਜਾਂਦਾ ਹੈ)

(ਠਾਕੁਰ ਦਾਦਾ ਦਾ ਪ੍ਰਵੇਸ਼।)

ਮਾਧੋ : ਬੁਰੇ ਫਸੇ, ਉਹ ਠਾਕਰ ਦਾਦਾ ਤੁਰਿਆ ਆਉਂਦੈ।

ਠਾਕਰ ਦਾਦਾ : ਕਿਉਂ ? ਕਿਉਂ ? ਮੈਂ ਤੈਨੂੰ ਖਾ ਤਾਂ ਨਹੀਂ ਜਾਵਾਂਗਾ।

ਮਾਧੋ : ਨਹੀਂ। ਪਰ ਤੂੰ ਨਿੱਕੇ ਬਾਲਾਂ ਨੂੰ ਇੱਲਤ ਸਿਖਾਉਣ ਵਿਚ ਉਸਤਾਦ ਏਂ।

ਠਾਕਰ ਦਾਦਾ : ਤੂੰ ਕਿਹੜਾ ਬਾਲ ਏਂ? ਤੇ ਤੇਰੇ ਕਿਹੜਾ ਕੋਈ ਨਿੱਕਾ ਨਿਆਣਾ ਏਂ ? ਤੂੰ ਕਿਉਂ ਘਾਬਰਦਾ ਏਂ?

ਮਾਧੋ : ਪਰ ਮੈਂ ਇਕ ਮੁੰਡਾ ਜੋ ਆਪਣੇ ਘਰ ਲੈ ਆਂਦਾ ਏ।

ਠਾਕਰ ਦਾਦਾ : ਉਹ ਕਿਵੇਂ ?

ਮਾਧੋ : ਤੈਨੂੰ ਪਤਾ ਤਾਂ ਹੈ। ਮੇਰੀ ਵਹੁਟੀ ਕਿਸੇ ਬੱਚੇ ਨੂੰ ਗੋਦ ਲੈਣ ਲਈ ਕਿਵੇਂ ਸਹਿਕਦੀ ਰਹੀ ਸੀ।

ਠਾਕਰ ਦਾਦਾ : ਹਾਂ, ਇਹ ਤਾਂ ਬੜੇ ਚਿਰ ਤੋਂ ਸੁਣ ਰਿਹਾ ਹਾਂ। ਪਰ ਤੂੰ ਤਾਂ ਕਦੇ ਵੀ ਨਹੀਂ ਸੈਂ ਮੰਨਿਆਂ।

ਮਾਧੋ : ਤੂੰ ਤਾਂ ਜਾਣਦਾ ਈ ਏਂ ਭਰਾਵਾ ਮੈਂ ਕਿਸ ਬਿਪਤਾ ਨਾਲ ਦੋ ਦਮੜੇ ਜੋੜੇ ਨੇ। ਮੈਂ ਨਹੀਂ ਸੀ ਚਾਹੁੰਦਾ ਕਿਸੇ ਹੋਰ ਦਾ ਨਿਆਣਾ ਐਵੇਂ ਕਿਧਰੋਂ ਰਿੜ੍ਹਦਾ ਖਿੜਦਾ ਆ ਜਾਵੇ ਤੇ ਮੇਰਾ ਅੰਤਾਂ ਦਾ ਧਨ ਖੇਹ ਖਰਾਬ ਕਰ ਦੇਵੇ, ਪਰ ਇਸ ਬਾਲ ਨੇ ਤਾਂ ਮੈਨੂੰ ਅਜਿਹਾ ਮੋਹ ਲਿਆ ਏ ਕਿ –

ਠਾਕਰ ਦਾਦਾ : ਰੁਪਈਆਂ ਦੇ ਭਾਗ ਜਾਗ ਪਏ ! ਹੁਣ ਜਿੰਨਾ ਖਰਚ ਕਰੇਂ ਉਨਾ ਈ ਪੁੰਨ !

ਮਾਧੋ : ਪਹਿਲਾਂ ਮੈਂ ਕਮਾਈ ਦਾ ਕੀੜਾ ਸਾਂ। ਬਸ ਰੁਪਏ ਲਈ ਹੀ ਕੰਮ ਕਰਦਾ ਸਾਂ। ਹੁਣ ਸਭ ਕੁਝ ਇਸ ਮੁੰਡੇ ਲਈ ਕਮਾਉਨਾ, ਤਾਂ ਕਮਾਉਣਾ ਆਨੰਦ ਬਣ ਗਿਆ ਏ।

ਠਾਕਰ ਦਾਦਾ : ਚੰਗਾ ਏ ਭਾਈ, ਚੰਗਾ ਏ ! ਪਰ ਇਹ ਮੁੰਡਾ ਤੈਨੂੰ ਕਿਥੋਂ ਮਿਲ ਗਿਆ ਏ ?

ਮਾਧੋ : ਮੇਰੀ ਘਰ ਵਾਲੀ ਦੇ ਪੇਕਿਓਂ ਸਾਕੋਂ ਭਤੀਜਾ ਏ। ਜੰਮਦਿਆਂ ਹੀ ਇਸ ਦੀ ਮਾਂ ਮਰ ਗਈ ਸੀ। ਹੁਣ ਥੋੜੇ ਦਿਨ ਹੋਏ ਇਸ ਦਾ ਪਿਉ ਵੀ ਗੁਜਰ ਗਿਆ ਏ?

ਠਾਕਰ ਦਾਦਾ : ਫੇਰ ਤਾਂ ਇਸ ਨੂੰ ਮੇਰੀ ਬੜੀ ਲੋੜ ਏ।

ਮਾਧੋ : ਵੈਦ ਜੀ ਆਖਦੇ ਨੇ ਕਿ ਇਸ ਨਿੱਕੀ ਜਿਹੀ ਜਿੰਦ ਨੂੰ ਵਾਤ, ਪਿੱਤ ਤੇ ਬਲਗਮ 'ਕੱਠੇ ਹੀ ਚੰਬੜ ਗਏ ਨੇ। ਬਚਣ ਦੀ ਕੋਈ ਆਸ ਨਹੀਂ, ਬਸ ਇਕੋ ਇਲਾਜ ਏ ਕਿ ਇਸ ਨੂੰ ਕੱਤਕ ਦੀ ਹਵਾ ਤੇ ਧੁਪ ਤੋਂ ਬਚਾ ਕੇ ਕੋਠੇ ਅੰਦਰ ਰਖਿਆ ਜਾਵੇ। ਪਰ ਤੂੰ ਏਂ ਕਿ ਬੱਢੇ ਵਾਰੇ ਤੇਰਾ ਦਿਲ ਈ ਨਹੀਂ ਪਰਚਦਾ ਜਦ ਤੀਕ ਤੂੰ ਨਿੱਕਿਆ ਬਾਲਾਂ ਨੂੰ ਘਰੋਂ ਨਾ ਕੱਢ ਲਵੇਂ। ਏਸੇ ਕਰਕੇ ਤੈਥੋਂ ਡਰਦਾਂ।

ਠਾਕਰ ਦਾਦਾ : ਤੂੰ ਝੂਠ ਨਹੀਂ ਆਖਦਾ। ਕੱਤਕ ਦੀ ਹਵਾ ਤੇ ਧੁੱਪ ਵਾਂਗ ਮੈਂ ਵੀ ਖ਼ਤਰਨਾਕ ਹਾਂ ! ਪਰ ਮੈਨੂੰ ਅਜਿਹੀਆਂ ਖੇਡਾਂ ਵੀ ਆਉਂਦੀਆਂ ਨੇ ਜਿਨ੍ਹਾਂ ਨਾਲ ਬੱਚਾ ਘਰ ਹੀ ਰਹੇ। ਚੰਗਾ ਕੰਮ ਮੁਕਾ ਆਵਾਂ, ਫੇਰ ਆ ਕੇ ਤੇਰੇ ਮੁੰਡੇ ਨਾਲ ਦੋਸਤੀ ਗੰਢਾਂਗਾ।

(ਜਾਂਦਾ ਹੈ)

## ਝਾਕੀ ਦੂਜੀ

(ਅਮਲ ਗੁਪਤ ਆਉਂਦਾ ਹੈ)

ਅਮਲ : ਫੁੱਫੜ !

ਮਾਧੋ : ਕੀ ਐ ਅਮਲ ?

ਅਮਲ : ਮੈਂ ਉਸ ਵਿਹੜੇ ਤੀਕ ਵੀ ਨਹੀਂ ਜਾ ਸਕਦਾ ?

ਮਾਧੋ : ਨਾ ਮੇਰਾ ਲਾਲ !

ਅਮਲ : ਵੇਖ ਨ ਫੁੱਫੜ, ਉਹ ਜਿਥੇ ਭੂਆ ਚੱਕੀ ਵਿਚ ਦਾਲ ਦਲਦੀ ਏ, ਕਾਟੋ ਆਪਣੀ ਪੂਛਲ ਉਤੇ ਬੈਠੀ ਦੋਹਾਂ ਹੱਥਾਂ ਨਾਲ ਛੋਲਿਆਂ ਦੀਆਂ ਛਿਲਤਰਾਂ ਕਤਰ ਕੁਤਰ ਖਾਈ ਜਾਂਦੀ ਏ - ਕੀ ਉਥੇ ਵੀ ਨਹੀਂ ਜਾ ਸਕਦਾ ?

ਮਾਧੋ : ਨਾ ਮੇਰਾ ਪੁੱਤ, ਨਾ ।

ਅਮਲ : ਹਾਏ, ਜੇ ਮੈਂ ਕਿਤੇ ਕਾਟੋ ਹੀ ਹੁੰਦਾ ਤਾਂ ਮੌਜਾਂ ਬਣ ਜਾਂਦੀਆਂ ! ਪਰ ਫੁੱਫੜ ਤੂੰ ਮੈਨੂੰ ਕਿਉਂ ਨਹੀਂ ਬਾਹਰ ਜਾਣ ਦੇਂਦਾ ?

ਮਾਧੋ : ਵੈਦ ਜੀ ਨੇ ਜੋ ਆਖਿਐ ਕਿ ਬਾਹਰ ਜਾਣਾ ਤੇਰੇ ਲਈ ਮਾੜਾ ਏ।

ਅਮਲ : ਵੈਦ ਜੀ ਨੂੰ ਕਿਵੇਂ ਪਤਾ ਲਗਾ ?

ਮਾਧੋ : ਗੱਲਾਂ ਕੀ ਕਰਦੈਂ ? ਵੈਦ ਜੀ ਨੂੰ ਨਹੀਂ ਪਤਾ, ਉਸ ਨੇ ਐਨੀਆਂ ਵੱਡੀਆਂ ਵੱਡੀਆਂ ਪੋਥੀਆਂ ਜੋ ਪੜ੍ਹੀਆਂ ਨੇ -

ਅਮਲ : ਲੈ ਪੋਥੀਆਂ ਪੜ੍ਹ ਕੇ ਕੀ ਸਾਰਾ ਕੁਝ ਹੀ ਪਤਾ ਲਗ ਜਾਂਦਾ ਏ ?

ਮਾਧੋ : ਵਾਹ ਵਾਹ ! ਤੈਨੂੰ ਐਨਾ ਵੀ ਨਹੀਂ ਪਤਾ ?

ਅਮਲ : (ਹਉਕਾ ਲੈ ਕੇ) ਮੈਂ ਕੋਈ ਪੋਥੀ ਨਹੀਂ ਨਾਂ ਪੜ੍ਹੀ - ਇਸ ਲਈ ਨਹੀਂ ਜਾਣਦਾ।

ਮਾਧੋ : ਵੇਖ, ਵੱਡੇ ਵੱਡੇ ਸਾਰੇ ਪੰਡਤ ਤੇਰੇ ਵਾਂਗ ਹੀ ਨੇ। ਉਹ ਬੈਠੇ ਬੈਠੇ ਸਾਰਾ ਦਿਨ ਪੋਥੀਆਂ ਪੜ੍ਹਦੇ ਨੇ। ਕਿਸੇ ਪਾਸੇ ਨਹੀਂ ਝਾਕਦੇ। ਮੇਰੇ ਲਾਲ, ਵੱਡਾ ਹੋ ਕੇ ਤੂੰ ਵੀ ਵਿਦਵਾਨ ਬਣੇਂਗਾ - ਫੇਰ ਤੂੰ ਵੀ ਬੈਠਾ ਬੈਠਾ ਵੱਡੀਆਂ ਪੋਥੀਆਂ ਪੜ੍ਹੇਂਗਾ। ਲੋਕ ਵੇਖ ਵੇਖ ਕੇ ਹੈਰਾਨ ਹੋਣਗੇ।

ਅਮਲ : ਨਾ ਨਾ ਫੁੱਫੜ, ਮੈਂ ਤੇਰੇ ਪੈਰੀਂ ਪੈਨਾਂ, ਮੈਂ ਵਿਦਵਾਨ ਨਹੀਂ ਬਣਨਾ!
ਫੁੱਫੜ, ਮੈਂ ਵਿਦਵਾਨ ਨਹੀਂ ਬਣਨਾ !

ਮਾਧੋ : ਇਹ ਤੂੰ ਕੀ ਆਖਦੈਂ ? ਜੇ ਕਿਤੇ ਮੈਂ ਪੜ੍ਹ ਲਿਖ ਜਾਂਦਾ ਤਾਂ ਆਪਣੇ ਭਾਗਾਂ ਨੂੰ ਸਲਾਹੁੰਦਾ ।

ਅਮਲ : ਮੈਂ ਤਾਂ ਬਾਹਰ ਘੁੰਮਦਾ ਫਿਰਾਂਗਾ ਤੇ ਸਭ ਕੁਝ ਦੇਖਾਂਗਾ।

ਮਾਧੋ : ਗੱਲ ਸੁਣ, ਆਖਰ ਕਿਹੜੀ ਚੀਜ਼ ਦੇਖੇਂਗਾ ? ਦੇਖਣ ਨੂੰ ਐਡਾ ਹੈ ਈ ਕੀ ?

ਅਮਲ : ਉਹ ਵੇਖ - ਆਪਣੀ ਬਾਰੀ ਤੋਂ ਦੂਰ ਦਿਸਦੀ ਪਹਾੜੀ ! ਮੇਰਾ ਬੜਾ ਜੀਅ ਕਰਦੈ ਕਿ ਉਨ੍ਹਾਂ ਪਹਾੜੀਆਂ ਤੋਂ ਪਾਰ ਚਲਾ ਜਾਵਾਂ।

ਮਾਧੋ : ਕਮਲਾ ਨ ਹੋਵੇ ਤਾਂ ! ਕੰਮ ਨਹੀਂ, ਕਾਜ ਨਹੀਂ। ਖ਼ਾਹਮਖ਼ਾਹ ਪਹਾੜੀਆਂ ਤੋਂ ਪਾਰ ਚਲਿਆ ਜਾਵਾਂ ! ਪਤਾ ਨਹੀਂ ਕੀ ਅਵਾ ਤਵਾ ਬੋਲੀ ਜਾਨੈਂ। ਗੱਲ ਸੁਣ, ਇਹ ਪਹਾੜ ਜੋ ਉੱਚੀ ਕੰਧ ਵਾਂਗ ਰਸਤਾ ਰੋਕੀ ਖੜਾ ਏ - ਇਸ ਦਾ ਅਰਥ ਇਹ ਹੈ ਕਿ ਇਸ ਤੋਂ ਅਗਾਂਹ ਨਹੀਂ ਜਾਣਾ। ਨਹੀਂ ਤਾਂ ਕੀ ਲੋੜ ਸੀ ਰੱਬ ਨੂੰ ਪੱਥਰਾਂ ਦਾ ਐਡਾ ਵੱਡਾ ਢੇਰ ਕੱਠਾ ਕਰਨ ਦੀ ?

ਅਮਲ : ਫੁੱਫੜ, ਤੈਨੂੰ ਜਾਪਦਾ ਏ ਕਿ ਇਹ ਰਾਹ ਰੋਕਣ ਲਈ ਖੜਾ ਏ। ਮੈਨੂੰ ਤਾਂ ਐਉਂ ਲਗਦੈ ਜਿਵੇਂ ਧਰਤੀ ਬੋਲ ਨਹੀਂ ਸਕਦੀ ਤੇ ਨੀਲੇ ਅਸਮਾਨ ਵੱਲ ਇਹ ਬਾਹਵਾਂ ਚੁੱਕੀ ਬੁਲਾ ਰਹੀ ਏ। ਜੋ ਲੋਕ ਦੁਪਹਿਰਾਂ ਵੇਲੇ ਦੂਰ ਆਪਣੀਆਂ ਤਾਕੀਆਂ ਵਿਚ ਬੈਠੇ ਰਹਿੰਦੇ ਨੇ, ਉਹ ਵੀ ਇਸ ਦੇ ਬੁਲਾਵੇ ਨੂੰ ਸਮਝਦੇ ਨੇ। ਕੀ ਵਿਦਵਾਨ ਇਸ ਦੇ ਇਸ਼ਾਰੇ ਨੂੰ ਨਹੀਂ ਸਮਝ ਸਕਦੇ ?

ਮਾਧੋ : ਨਹੀਂ। ਉਹ ਕੋਈ ਤੇਰੇ ਵਾਂਗ ਝੱਲੇ ਥੋੜ੍ਹਾ ਈ ਨੇ।

ਅਮਲਾ : ਫੁੱਫੜ, ਕਲ੍ਹ ਮੈਂ ਬਿਲਕੁਲ ਆਪਣੇ ਵਰਗੇ ਇਕ ਝੱਲੇ ਆਦਮੀ ਨੂੰ ਵੇਖਿਆ ਸੀ।

ਮਾਧੋ : ਸਚ ਮੁਚ?

ਅਮਲ : ਉਸ ਦੇ ਮੋਢੇ ਉਤੇ ਡਾਂਗ ਸੀ ਤੇ ਡਾਂਗ ਦੇ ਸਿਰੇ ਉੱਤੇ ਨਿੱਕੀ ਜਿਹੀ ਪੋਟਲੀ। ਖੱਬੇ ਹੱਥ ਵਿਚ ਗੜਵਾ ਤੇ ਪੈਰੀਂ ਪੁਰਾਣੀ ਜੁੱਤੀ। ਉਹ ਇਸੇ ਚਰਾਂਦ ਨੂੰ ਲੰਘ ਕੇ ਸਿੱਧਾ ਉਨ੍ਹਾਂ ਪਹਾੜੀਆਂ ਵੱਲ ਤੁਰਿਆ ਜਾਂਦਾ ਸੀ। ਮੈਂ ਉਸ ਨੂੰ ਹਾਕ ਮਾਰ ਕੇ ਪੁੱਛਿਆ, ''ਤੂੰ ਕਿਧਰ ਜਾਣੈਂ?'' ਉਸ ਨੇ ਉੱਤਰ ਦਿਤਾ, ''ਮੈਨੂੰ ਨਹੀਂ ਪਤਾ। ਕਿਧਰੇ ਵੀ।'' ਮੈਂ ਮੁੜ ਕੇ ਪੁੱਛਿਆ, ''ਤੂੰ ਜਾਨਾ ਕਿਉਂ ਏਂ?'' ਉਸ ਆਖਿਆ, ''ਮੈਂ ਕੰਮ ਲੱਭਣ ਲਈ ਚਲਿਆਂ।'' ਅੱਛਾ ਫੁੱਫੜ, ਕੀ ਕੰਮ ਵੀ ਲਭਣਾ ਪੈਂਦੈ ?

ਮਾਧੋ : ਕਿਉਂ ਨਹੀਂ। ਕਈ ਲੋਕ ਭਾਲਦੇ ਫਿਰਦੇ ਨੇ ਕੰਮ।

ਅਮਲ : ਆਹਾ ਜੀ ! ਮੈਂ ਵੀ ਉਨ੍ਹਾਂ ਵਾਂਗ ਕੰਮ ਭਾਲਦਾ ਫਿਰਾਂਗਾ।

ਮਾਧੋ : ਜੇ ਤੈਨੂੰ ਨਾ ਲੱਭਾ – ਫੇਰ ?

ਅਮਲ : ਜੇ ਨਾ ਲਭਿਆ ਤਾਂ ਫੇਰ ਲਭਾਂਗਾ। ਮੈਂ ਉਸ ਆਦਮੀ ਨੂੰ ਜਿਸ ਪੁਰਾਣੀ ਜੁੱਤੀ ਪਾਈ ਸੀ, ਵੇਖਦਾ ਰਿਹਾਂ – ਉਹ ਜਿੱਥੇ ਅੰਜੀਰ ਦੇ ਥਲਿਉਂ ਝਰਣੇਂ ਦਾ ਪਾਣੀ ਵਗਦਾ ਏ, ਉਸ ਆਪਣੀ ਡਾਂਗ ਰੱਖ ਕੇ ਹੌਲੀ ਹੌਲੀ ਪਾਣੀ ਵਿਚ ਪੈਰ ਧੋਤੇ। ਫਿਰ ਉਹ ਪੋਟਲੀ ‘ਚੋਂ ਸੱਤੂ ਕੱਢ ਕੇ ਪਾਣੀ ਵਿਚ ਘੋਲ ਕੇ ਪੀਣ ਲੱਗਾ। ਸੱਤੂ ਪੀ ਕੇ ਉਸ ਮੁੜ ਪੋਟਲੀ ਬੰਨ੍ਹ ਲਈ ਤੇ ਮੋਢੇ ‘ਤੇ ਸੁੱਟ ਲਈ, ਧੋਤੀ ਨੂੰ ਖੁਚਾਂ ਤੀਕ ਚੜ੍ਹਾ ਲਿਆ, ਤੇ ਵੱਗਦੇ ਪਾਣੀ ਵਿਚੋਂ ਦੀ ਪਾਰ ਲੰਘ ਗਿਆ। ਮੈਂ ਭੂਆ ਨੂੰ ਆਖ ਛਡਿਐ ਕਿਸੇ ਦਿਨ ਮੈਂ ਵੀ ਉਸ ਝਰਨੇ ਦੇ ਕੰਢੇ ਜਾ ਕੇ ਸੱਤੂ ਪੀਵਾਂਗਾ।

ਮਾਧੋ : ਤੇ ਤੇਰੀ ਭੂਆ ਨੇ ਕੀ ਆਖਿਆ ?

ਅਮਲ : ਭੂਆ ਨੇ ਆਖਿਆ, ਪਹਿਲਾਂ ਰਾਜ਼ੀ ਹੋ ਲੈ ਫੇਰ ਮੈਂ ਤੈਨੂੰ ਉਸ ਝਰਨੇ ‘ਤੇ ਲਿਜਾ ਕੇ ਸੱਤੂ ਪਿਆ ਲਿਆਵਾਂਗੀ। ਫੁੱਫੜ, ਮੈਂ ਕਦੋਂ ਰਾਜ਼ੀ ਹੋਵਾਂਗਾ?

ਮਾਧੋ : ਹੁਣ ਕਿਹੜੀ ਦੇਰ ਏ।

ਅਮਲ : ਦੇਰ ਨਹੀਂ ? ਪਰ ਮੈਂ ਰਾਜ਼ੀ ਹੁੰਦਿਆਂ ਈ ਚਲੇ ਜਾਣੈਂ।

ਮਾਧੋ : ਕਿਥੇ ਜਾਏਂਗਾ ?

ਅਮਲ : ਇਨ੍ਹਾਂ ਵਲ ਵਿੰਗ ਖਾਂਦੇ ਝਰਨਿਆਂ ਦਿਆਂ ਪਾਣੀਆਂ ਵਿਚ ਪੈਰ ਧਰਦਾ ਧਰਦਾ ਮੈਂ ਪਾਰ ਚਲਾ ਜਾਵਾਂਗਾ। ਦੁਪਹਿਰਾਂ ਦੀ ਗਰਮੀ ਵਿਚ ਹਰ ਕੋਈ ਬੂਹੇ ਭੇੜੀ ਸੁੱਤਾ ਪਿਆ ਹੋਵੇਗਾ, ਤਾਂ ਮੈਂ ਕੰਮ ਲਭਦਾ ਹੋਇਆ ਘੁੰਮਦਾ ਫਿਰਾਂਗਾ।

ਮਾਧੋ : ਅੱਛਾ, ਪਹਿਲਾਂ ਤੂੰ ਰਾਜ਼ੀ ਹੋ ਲੈ ਫੇਰ ਤੂੰ ....

ਅਮਲ : ਪਰ ਫੇਰ ਤੂੰ ਮੈਨੂੰ ਵਿਦਵਾਨ ਬਣਨ ਲਈ ਤਾਂ ਨਹੀਂ ਆਖੇਂਗਾ ?

ਮਾਧੋ : ਤਾਂ ਫੇਰ ਤੂੰ ਕੀ ਬਣੇਂਗਾ ?

ਅਮਲ : ਹਾਲ ਤਾਂ ਮੈਂ ਕੁਝ ਨਹੀਂ ਆਖ ਸਕਦਾ। ਸੋਚ ਕੇ ਦਸਾਂਗਾ।

ਮਾਧੋ : ਤੂੰ ਕਿਸੇ ਓਪਰੇ ਬੰਦੇ ਨੂੰ ਸੱਦ ਕੇ ਗੱਲਾਂ ਨਾ ਕਰਨ ਲਗ ਪਵੀਂ।

ਅਮਲ : ਓਪਰੇ ਲੋਕ ਮੈਨੂੰ ਤਾਂ ਬੜੇ ਚੰਗੇ ਲਗਦੇ ਨੇ।

ਮਾਧੋ : ਜੇ ਤੈਨੂੰ ਫੜ ਕੇ ਲੈ ਗਏ ?

ਅਮਲ : ਸੁਆਦ ਈ ਆ ਜਾਵੇ ! ਪਰ ਮੈਨੂੰ ਤਾਂ ਕੋਈ ਫੜ ਕੇ ਵੀ ਨਹੀਂ ਲਿਜਾਂਦਾ। ਸਾਰੇ ਇਹੋ ਚਾਹੁੰਦੇ ਨੇ ਕਿ ਅੰਦਰ ਡੱਕਿਆ ਰਹਵਾਂ।

ਮਾਧੋ : ਮੈਨੂੰ ਕੰਮ ਏ, ਮੈਂ ਚਲਦਾ ਹਾਂ ਹੁਣ, ਪਰ ਬੇਟਾ ਵੇਖੀਂ, ਬਾਹਰ ਨਾ ਜਾਈਂ।

ਅਮਲ : ਨਹੀਂ ਜਾਂਦਾ। ਫੁੱਫੜ, ਮੈਂ ਵਿਹੀ ਵਾਲੇ ਕਮਰੇ ਵਿਚ ਬੈਠਾ ਰਹਵਾਂਗਾ।

(ਮਾਧੋ ਚਲਾ ਜਾਂਦਾ ਏ।)

(ਗਲੀ ਵਿਚੋਂ ਦਹੀ ਵਾਲਾ ਲੰਘਦਾ ਏ।)

ਦਹੀਂ ਵਾਲਾ : ਦਹੀਂ ਲੈ ਲਉ ਦਹੀਂ ! ਮਿੱਠਾ ਸੋਹਣਾ ਦਹੀਂ।

ਅਮਲ : ਦਹੀਂ ਵਾਲੇ ! ਉਹ ਦਹੀਂ ਵਾਲੇ !

ਦਹੀਂ ਵਾਲਾ : ਵਾਜਾਂ ਕਿਉਂ ਮਾਰਨੈਂ ! ਦਹੀਂ ਲੈਣੈਂ ?

ਅਮਲ : ਕਿਵੇਂ ਲਵਾਂ ? ਮੇਰੇ ਕੋਲ ਤਾਂ ਪੈਸੇ ਨਹੀਂ।

ਦਹੀਂ ਵਾਲਾ : ਝੱਲਾ ਨਾ ਹੋਵੇ ਤਾਂ ! ਜੇ ਕੁਝ ਲੈਣਾ ਨਹੀਂ ਤਾਂ ਮੇਰਾ ਵਕਤ ਕਿਉਂ ਖ਼ਰਾਬ ਕਰਦੈਂ ?

ਅਮਲ : ਮੈਂ ਤੇਰੇ ਨਾਲ ਚਲਦਾ ਜੇ ਜਾਣ ਜੋਗਾ ਹੁੰਦਾ।

ਦਹੀਂ ਵਾਲਾ : ਮੇਰੇ ਨਾਲ ?

ਅਮਲ : ਹਾਂ। ਜਦ ਮੈਂ ਤੈਨੂੰ ਹੋਕੇ ਲਾਉਂਦਿਆਂ, ਤੁਰੇ ਜਾਂਦਿਆਂ ਸੁਣਦਾਂ ਤਾਂ ਮੇਰੇ ਜੀਅ ਨੂੰ ਕੁਝ ਕੁਝ ਹੁੰਦਾ ਏ।

ਦਹੀਂ ਵਾਲਾ : (ਵਹਿੰਗੀ ਲਾਹ ਕੇ) ਪੁੱਤ, ਤੂੰ ਐਥੇ ਬੈਠਾ ਕੀ ਕਰਦੈਂ ?

ਅਮਲ : ਵੈਦ ਜੀ ਨੇ ਆਖਿਐ ਬਾਹਰ ਨਾ ਨਿਕਲੀਂ ਇਸੇ ਲਈ ਮੈਂ ਸਾਰਾ ਦਿਨ ਇਥੇ ਬੈਠਾ ਰਹਿੰਨਾ।

ਦਹੀਂ ਵਾਲਾ : ਤੈਨੂੰ ਹੋਇਆ ਕੀ ਏ ਕਾਕਾ ?

ਅਮਲ : ਪਤਾ ਨਹੀਂ ਮੈਂ ਤਾਂ ਕੁਝ ਪੜ੍ਹਿਆ ਹੋਇਆ ਵੀ ਨਹੀਂ। ਇਸੇ ਲਈ ਮੈਨੂੰ ਪਤਾ ਨਹੀਂ ਮੈਨੂੰ ਕੀ ਹੋਇਆ ਏ। ਭਾਈ ਦਹੀਂ ਵਾਲਿਆ ਤੂੰ ਕਿਥੋਂ ਆ ਰਿਹਾ ਏਂ ?

ਦਹੀਂ ਵਾਲਾ : ਆਪਣੇ ਪਿੰਡੋਂ।

ਅਮਲ : ਤੇਰਾ ਪਿੰਡ ? ਬੜੀ ਈ ਦੂਰ ਏ ਤੇਰਾ ਪਿੰਡ ?

ਦਹੀਂ ਵਾਲਾ : ਮੇਰਾ ਪਿੰਡ ਓਸ ਪਾਂਚ-ਮੁੜਾ ਪਹਾੜੀ ਦੀ ਕੁੱਖ ਵਿਚ ਹੈ -ਸ਼ਾਮਲੀ ਨਦੀ ਦੇ ਕੰਢੇ।

ਅਮਲ : ਪਾਂਚ-ਮੁੜਾ ਪਹਾੜੀ .... ਸ਼ਾਮਲੀ ਨਦੀ ... ਕੀ ਪਤਾ ਮੈਂ ਤੇਰਾ ਪਿੰਡ ਵੇਖਿਆ ਈ ਹੋਵੇ। ਕਦੋਂ – ਇਹ ਮੈਨੂੰ ਯਾਦ ਨਹੀਂ ਆ ਰਿਹਾ।

ਦਹੀਂ ਵਾਲਾ : ਤੂੰ ਵੇਖਿਐ ? ਗਿਆ ਏਂ ਕਦੇ ਉਸ ਪਹਾੜੀ ਵਲ ?

ਅਮਲ : ਨਾ ਕਦੇ ਨਹੀਂ ਗਿਆ। ਪਰ ਮੈਨੂੰ ਇੰਜ ਜਾਪਦੈ ਜਿਵੇਂ ਮੈਂ ਵੇਖਿਆ ਏ। ਵੱਡੇ ਵੱਡੇ ਰੁੱਖਾਂ ਵਿਚਕਾਰ ਤੇਰਾ ਪਿੰਡ ਐ ਨਾ ... ਸੂਹੀ ਸੜਕ ਦੇ ਲਾਗੇ?

ਦਹੀ ਵਾਲਾ : ਤੂੰ ਠੀਕ ਆਖਨੈ ਕਾਕਾ।

ਅਮਲ : ਉਥੇ ਪਹਾੜ ਦੇ ਪਿੰਡੇ ਉਤੇ ਗਊਆਂ ਚਰਦੀਆਂ ਫਿਰਦੀਆਂ ਨੇ?

ਦਹੀਂ ਵਾਲਾ : ਅਸ਼ਕੇ ਤੇਰੇ ! ਠੀਕ ਆਖਨੈਂ। ਸਾਡੇ ਪਿੰਡ ਗਊਆਂ ਕੀ, ਵੱਗ ਚਰਦੇ ਨੇ।

ਅਮਲ : ਤੇ ਕੁੜੀਆਂ ਨਦੀ ਤੋਂ ਪਾਣੀ ਦੀਆਂ ਗਾਗਰਾਂ ਭਰ ਕੇ ਲੈ ਜਾਂਦੀਆਂ ਨੇ ਲਾਲ ਸਾੜ੍ਹੀਆਂ ਵਾਲੀਆਂ ਕੁੜੀਆਂ।

ਦਹੀਂ ਵਾਲਾ : ਬਲੇ ਬਲੇ ! ਬਿਲਕੁਲ ਠੀਕ। ਸਾਡੇ ਪਿੰਡੋਂ ਗੁਜਰੀਆਂ ਪਾਣੀ ਭਰ ਕੇ ਤਾਂ ਲਿਜਾਂਦੀਆਂ ਨੇ, ਪਰ ਸਾਰੀਆਂ ਦੇ ਲਾਲ ਸਾੜ੍ਹੀ ਨਹੀਂ ਹੁੰਦੀ। ਕਾਕਾ ਤੂੰ ਜ਼ਰੂਰ ਕਦੇ ਉਥੇ ਗਿਆ ਹੋਵੇਂਗਾ।

ਅਮਲ : ਨਹੀਂ। ਸੱਚ ਆਖਨਾਂ ਮੈਂ ਉਥੇ ਕਦੇ ਵੀ ਨਹੀਂ ਗਿਆ। ਵੈਦ ਜਿਸ ਦਿਨ ਮੈਨੂੰ ਬਾਹਰ ਜਾਣ ਲਈ ਆਖੇਗਾ – ਉਦੋਂ ਤੂੰ ਮੈਨੂੰ ਆਪਣੇ ਪਿੰਡ ਲੈ ਜਾਵੇਂਗਾ ?

ਦਹੀਂ ਵਾਲਾ : ਸੱਤ ਵਾਰੀ ਕਾਕਾ। ਮੈਂ ਤੈਨੂੰ ਜ਼ਰੂਰ ਨਾਲ ਲੈ ਚਲਾਂਗਾ।

ਅਮਲ : ਤੇ ਮੈਨੂੰ ਆਪਣੇ ਵਾਂਗ ਹੋਕਾ ਲਾਉਣਾ ਵੀ ਸਿਖਾਏਂਗਾ? ਦਹੀਂ ਲੈ ਲੋ ਦਹੀਂ ! ਮਿੱਠਾ ਸੁਹਣਾ ਦਹੀਂ ! ਇਸੇ ਤਰ੍ਹਾਂ ਵਹਿੰਗੀ ਮੋਢੇ 'ਤੇ ਰਖ ਕੇ ਦੂਰ ਦੁਰੇਡੇ ਰਾਹਾਂ ਉਤੇ ਹੋਕੇ ਲਾਂਦਾ ਜਾਵਾਂਗਾ ਮੈਂ।

ਦਹੀ ਵਾਲਾ : ਸੁਖੀ ਸਾਂਦੀ ਤੂੰ ਦਹੀਂ ਕਾਹਨੂੰ ਵੇਚੇਂਗਾ ਪੁੱਤ ? ਤੂੰ ਤਾਂ ਬਹੁਤੀਆਂ ਸਾਰੀਆਂ ਪੋਥੀਆਂ ਪੜ੍ਹ ਕੇ ਵਿਦਵਾਨ ਬਣੇਂਗਾ।

ਅਮਲ : ਨਹੀਂ ਮੈਂ ਕਦੇ ਵਿਦਵਾਨ ਨਹੀਂ ਬਣਨਾ। ਮੈਂ ਤੁਹਾਡੀ ਸੂਹੀ ਸੜਕ ਲਾਗਲੇ ਬੁੱਢੇ ਬੋਹੜ ਵਾਲੇ ਪਿੰਡੋਂ ਦਹੀਂ ਲੈ ਕੇ ਥਾਂ ਥਾਂ ਦਹੀਂ ਵੇਦਾ ਫਿਰਾਂਗਾ। ਭਲਾ ਨੂੰ ਕਿਵੇਂ ਹੋਕਾ ਲਾਉਦੈਂ। ਦਹੀਂ ਲੈ ਲੌ ਦਹੀਂ, ਮਿਠਾ ਸੁਹਣਾ ਦਹੀਂ... ਮੈਨੂੰ 'ਵਾਜ ਲਾਉਣੀ ਸਿਖਾ ਦੇ ਖਾਂ!

ਦਹੀਂ ਵਾਲਾ : 'ਵਾਜ ਲਾਉਣੀ ਸਿਖਾ ਦੇ ! ਫੁੱਟੇ ਭਾਗ !

ਅਮਲ : ਨਹੀਂ ਨਹੀਂ ਇਹ 'ਵਾਜ ਮੈਨੂੰ ਬੜੀ ਚੰਗੀ ਲਗਦੀ ਏ। ਜਿਵੇਂ ਉਚੇ ਆਕਾਸ਼ ਵਿਚ ਉੱਡਦੇ ਪੰਛੀ ਦੀ ਆਵਾਜ਼ ਸੁਣਦਿਆਂ ਮਨ ਉਦਾਸ ਹੋ ਜਾਂਦੈ - ਇਸੇ ਤਰ੍ਹਾਂ ਸੜਕ ਦੇ ਮੋੜ ਤੋਂ ਰੁੱਖਾਂ ਦੀ ਪਾਲ ਵਿਚੋਂ ਦੀ ਤੇਰੀ 'ਵਾਜ ਆ ਰਹੀ ਸੀ। ਮੈਨੂੰ ਜਾਪਦਾ ਸੀ ....ਪਤਾ ਨਹੀਂ ਕੀ ਜਾਪਦਾ ਸੀ।

ਦਹੀਂ ਵਾਲਾ : ਕਾਕਾ, ਲੈ ਇਕ ਡੋਨਾ ਦਹੀਂ ਦਾ ਖਾ ਲੈ।

ਅਮਲ : ਮੇਰੇ ਕੋਲ ਤਾਂ ਪੈਸੇ ਕੋਈ ਨਹੀਂ।

ਦਹੀਂ ਵਾਲਾ : ਨਾ - ਨਾ - ਨਾ - ਪੈਸਿਆਂ ਦੀ ਗੱਲ ਨਾ ਕਰ। ਜੇ ਤੂੰ ਥੋੜਾ ਜਿਹਾ ਦਹੀਂ ਖਾ ਲਵੇਂ ਤਾਂ ਮੈਂ ਬਹੁਤ ਖ਼ੁਸ਼ ਹੋਵਾਂਗਾ।

ਅਮਲ : ਤੈਨੂੰ ਬਹੁਤ ਚਿਰ ਹੋ ਗਿਆ ਏ ਨਾ ?

ਦਹੀਂ ਵਾਲਾ : ਕੋਈ ਚਿਰ ਚੁਰ ਨਹੀਂ ਹੋਇਆ...ਬੀਬਾ ਮੇਰਾ ਕੋਈ ਹਰਜਾ ਨਹੀਂ ਹੋਇਆ। ਦਹੀਂ ਵੇਚਣ ਵਿਚ ਕਿੰਨਾ ਅਨੰਦ ਆਉਂਦਾ ਏ - ਇਹ ਮੈਂ ਤੈਥੋਂ ਸਿਖ ਲਿਆ ਏ।

(ਚਲਾ ਜਾਂਦਾ ਏ)

ਅਮਲ : (ਹੇਕ ਲਾ ਕੇ) ਦਹੀਂ ਲੈ ਲੌ ਦਹੀਂ। ਮਿੱਠਾ ਸੁਹਣਾ ਦਹੀਂ। ਪਾਂਚ-ਮੁੜਾ ਪਹਾੜੀ ਦਾ ਦਹੀਂ ! ਸ਼ਾਮਲੀ ਨਦੀ ਦੇ ਕੰਢੇ ਵਸਦੇ ਗੁਜਰਾਂ ਦੇ ਪਿੰਡ ਦਾ ਦਹੀਂ ! ਤੜਕੇ ਈ ਉਹ ਰੁੱਖਾਂ ਥੱਲੇ ਗਾਵਾਂ ਖਲ੍ਹਿਆਰ ਕੇ ਦੁੱਧ ਚੋਂਦੇ ਨੇ। ਤਰਕਾਲਾਂ ਵੇਲੇ ਤੀਵੀਆਂ ਦਹੀਂ ਜਮਾਉਂਦੀਆਂ ਨੇ। ਉਹੀ ਦਹੀਂ। ਮਿੱਠਾ ਦਹੀਂ ! ਉਹ ਸੜਕ ਉਤੇ ਪਹਿਰੇਦਾਰ ਘੁੰਮਦਾ ਫਿਰਦਾ ਹੈ। ਪਹਿਰੇਦਾਰ ! ਉਹ ਪਹਿਰੇਦਾਰ ! ਜ਼ਰਾ ਗੱਲ ਤੇ ਸੁਣ ਜਾ।

(ਪਹਿਰੇਦਾਰ ਦਾ ਆਉਣਾ)

ਪਹਿਰੇਦਾਰ : ਕਿਉਂ ਡੰਡ ਪਾਈ ਜਾਨੈਂ ਤੈਨੂੰ ਮੇਰਾ ਕੋਈ ਡਰ ਨਹੀਂ ?

ਅਮਲ : ਕਿਉਂ ਤੈਥੋਂ ਮੈਂ ਕਿਉਂ ਡਰਾਂ ?

ਪਹਿਰੇਦਾਰ : ਜੇ ਮੈਂ ਤੈਨੂੰ ਫੜ ਕੇ ਲੈ ਗਿਆ ?

ਅਮਲ : ਕਿਥੇ ਫੜ ਕੇ ਲੈ ਜਾਵੇਂਗਾ ? ਬੜੀ ਦੂਰ ? ਉਸ ਪਹਾੜ ਤੋਂ ਪਾਰ ?

ਪਹਿਰੇਦਾਰ : ਜੇ ਸਿੱਧਾ ਈ ਰਾਜੇ ਕੋਲ ਲੈ ਜਾਵਾਂ ?

ਅਮਲ : ਰਾਜੇ ਕੋਲ ? ਲੈ ਚਲ ਨਾ ਫਿਰ। ਪਰ ... ਮੈਨੂੰ ਤਾਂ ਵੈਦ ਜੀ ਨੇ ਬਾਹਰ ਜਾਣੋਂ ਰੋਕਿਆ ਹੋਇਆ ਹੈ, ਮੈਨੂੰ ਕੋਈ ਕਿਤੇ ਵੀ ਫੜ ਕੇ ਨਹੀਂ ਲਿਜਾ ਸਕਦਾ। ਦਿਨ ਰਾਤ ਇਥੇ ਹੀ ਬੈਠੇ ਰਹਿਣਾ ਪਵੇਗਾ।

ਪਹਿਰੇਦਾਰ : ਵੈਦ ਜੀ ਨੇ ਰੋਕਿਆ ਏ ? ਠੀਕ। ਤਾਂਹੀਉਂ ਤੇਰਾ ਮੂੰਹ ਪੂਣੀ ਵਾਂਗ ਬੱਗਾ ਹੋ ਗਿਆ ਏ, ਅੱਖਾਂ ਹੇਠ ਕਾਲੋਂ ਫਿਰ ਗਈ ਏ, ਤੇਰੀਆਂ ਬਾਹਵਾਂ ਦੀਆਂ ਨਾੜਾ ਦਿਸਣ ਲਗ ਪਈਆਂ ਨੇ।

ਅਮਲ : ਪਹਿਰੇ ਵਾਲੇ ! ਤੂੰ ਹੁਣ ਘੜਿਆਲ ਨਹੀਂ ਵਜਾਉਣਾ ?

ਪਹਿਰੇਦਾਰ : ਹਾਲੇ ਵੇਲਾ ਨਹੀਂ ਹੋਇਆ।

ਅਮਲ : ਕੋਈ ਆਖਦੈ 'ਵੇਲਾ ਲੰਘਦਾ ਜਾਂਦੈ। ਕੋਈ ਆਖਦੈ 'ਵੇਲਾ ਹੋਇਆ ਨਹੀਂ। ਜੇ ਤੂੰ ਘੜਿਆਲ ਵਜਾਵੇਂ ਤਾਂ ਈ ਤਾਂ ਵੇਲਾ ਹੋਵੇ !

ਪਹਿਰੇਦਾਰ : ਇਹ ਕਿਵੇਂ ਹੋ ਸਕਦੈ। ਵੇਲਾ ਹੋਵੇ ਤਾਂ ਈ ਮੈਂ ਘੜਿਆਲ ਵਜਾਵਾਂ।

ਅਮਲ : ਹਾਂ। ਮੈਨੂੰ ਤੇਰਾ ਘੜਿਆਲ ਬੜਾ ਚੰਗਾ ਲਗਦਾ ਏ। ਸੁਣਨ ਵਿਚ ਬੜਾ ਈ ਸੁਆਦ ਆਉਂਦਾ ਏ। ਦੁਪਹਿਰ ਵੇਲੇ ਜਦ ਸਾਡੇ ਘਰ ਸਭ ਜਣੇ ਖਾ ਪੀ ਚੁਕਦੇ ਨੇ ਤੇ ਫੁੱਫੜ ਕਿਤੇ ਕੰਮ ਉਤੇ ਚਲਾ ਜਾਂਦੈ, ਤੇ ਭੂਆ ਰਾਮਾਇਣ ਪੜ੍ਹਦੀ ਪੜ੍ਹਦੀ ਊਂਘਣ ਲਗ ਪੈਂਦੀ ਹੈ, ਤੇ ਵਿਹੜੇ ਵਿਚ ਉਸ ਪੇੜ ਦੀ ਛਾਵੇਂ ਸਾਡਾ ਕਤੂਰਾ ਪੂਛ ਵਿਚ ਮੂੰਹ ਤੁਨ ਕੇ ਸੌਂ ਜਾਂਦਾ ਏ - ਉਦੋਂ ਤੇਰਾ ਘੜਿਆਲ ਖੜਕਦੈ - ਟਨ ਟਨ ਟਨ ! ਟਨ ਟਨ ਟਨ ! ਤੇਰਾ ਘੜਿਆਲ ਕਿਉਂ ਵਜਦਾ ਏ ?

ਪਹਿਰੇਦਾਰ : ਘੜਿਆਲ ਸਾਰਿਆਂ ਨੂੰ ਇਹ ਗੱਲ ਆਖਦਾ ਏ ''ਸਮਾਂ ਖਲੋਤਾ ਨਹੀਂ ਰਹਿੰਦਾ। ਸਮਾਂ ਵਗਿਆ ਤੁਰਿਆ ਜਾਂਦਾ ਹੈ।''

ਅਮਲ : ਕਿਥੇ ਟੁਰਿਆ ਜਾਂਦੈ ? ਕਿਹੜੇ ਦੇਸ ?

ਪਹਿਰੇਦਾਰ : ਇਹ ਗੱਲ ਕੋਈ ਨਹੀਂ ਜਾਣਦਾ।

ਅਮਲ : ਤਾਂ ਕੀ ਕੋਈ ਵੀ ਉਸ ਦੇਸ ਤੋਂ ਨਹੀਂ ਮੁੜਿਆ ? ਮੇਰਾ ਬੜਾ ਜੀ ਕਰਦੈ ਸਮੇਂ ਨਾਲ ਚਲਿਆ ਜਾਵਾਂ ਉਸ ਦੇਸ - ਜਿਥੋਂ ਦੀ ਗੱਲ ਕੋਈ ਨਹੀਂ ਜਾਣਦਾ - ਉਥੇ ਬੜੀ ਦੂਰ.....।

ਪਹਿਰੇਦਾਰ : ਉਸ ਦੇਸ ਸਭਨਾਂ ਨੂੰ ਜਾਣਾ ਪੈਣੈ, ਬੱਲਿਆ।

ਅਮਲ : ਮੈਨੂੰ ਵੀ ਜਾਣਾ ਪਵੇਗਾ ...?

ਪਹਿਰੇਦਾਰ : ਹਾਂ। ਇਹ ਵੀ ਕੋਈ ਪੁੱਛਣ ਦੀ ਗੱਲ ਹੈ?

ਅਮਲ : ਪਰ...ਪਰ... ਵੈਦ ਨੇ ਮੈਨੂੰ ਬਾਹਰ ਜਾਣੋਂ ਰੋਕਿਆ ਹੋਇਆ ਹੈ।

ਪਹਿਰੇਦਾਰ : ਕਿਸੇ ਦਿਨ ਖ਼ਵਰੇ ਵੈਦ ਤੈਨੂੰ ਆਪੇ ਹੱਥ ਫੜ ਕੇ ਉਥੇ ਲੈ ਜਾਵੇ।

ਅਮਲ : ਨਾ ਨਾ, ਤੂੰ ਉਸ ਨੂੰ ਨਹੀਂ ਜਾਣਦਾ। ਉਸਨੇ ਤਾਂ ਮੈਨੂੰ ਅੰਦਰ ਹੀ ਡੱਕੀ ਰਖਣੈ।

ਪਹਿਰੇਦਾਰ : ਪਰ ਉਸ ਤੋਂ ਵੀ ਵੱਡਾ ਇਕ ਵੈਦ ਹੈ ਜੋ ਆ ਕੇ ਸਭਨਾਂ ਨੂੰ ਮੁਕਤ ਕਰ ਦੇਂਦਾ ਏ।

ਅਮਲ : ਇਹ ਵੱਡਾ ਵੈਦ ਕਦੋਂ ਆਵੇਗਾ ? ਮੈਨੂੰ ਹੁਣ ਬੈਠੇ ਰਹਿਣਾ ਚੰਗਾ ਨਹੀਂ ਲਗਦਾ।

ਪਹਿਰੇਦਾਰ : ਇਹੋ ਜਿਹੀ ਗੱਲ ਨਹੀਂ ਆਖੀਦੀ, ਬੀਬਾ !

ਅਮਲ : ਨਾ – ਮੈਂ ਤਾਂ ਬੈਠਾ ਹੀ ਹਾਂ – ਜਿਥੇ ਮੈਨੂੰ ਬਿਠਾ ਗਏ ਨੇ ਉਥੋਂ ਹਿੱਲਦਾ ਨਹੀਂ। ਪਰ ਜਦ ਤੇਰਾ ਘੜਿਆਲ ਵੱਜਦਾ ਏ – ਟਨ ਟਨ ਟਨ ! ਮੇਰੇ ਜੀਅ ਵਿਚ ਕੁਝ ਕੁਝ ਹੁੰਦੈ ! ਅੱਛਾ ਪਹਿਰੇ ਵਾਲਿਆ !

ਪਹਿਰੇਦਾਰ : ਕਿਉਂ ਚੰਨਿਆਂ ?

ਅਮਲ : ਭਲਾ ਇਸ ਸੜਕ ਦੇ ਪਾਰ ਉਸ ਵੱਡੇ ਘਰ ਵਿਚ ਕੀ ਹੁੰਦੈ ਜਿਸ ਉਤੇ ਝੰਡਾ ਲਗਿਆ ਹੋਇਆ ਹੈ, ਤੇ ਜਿਸ ਵਿਚ ਲੋਕ ਹਰ ਵੇਲੇ ਅੰਦਰ ਬਾਹਰ ਨਿਕਲਦੇ ਵੜਦੇ ਨੇ ?

ਪਹਿਰੇਦਾਰ : ਉਹ... ਉਥੇ ਨਵਾਂ ਡਾਕਖਾਨਾ ਬਣਿਆ ਹੋਇਆ ਹੈ।

ਅਮਲ : ਡਾਕਖਾਨਾ ? ਕਾਹਦਾ ਡਾਕਖਾਨਾ ?

ਪਹਿਰੇਦਾਰ : ਡਾਕਖਾਨਾ ਹੋਰ ਕਿਹਦਾ ਹੋਣੈ – ਰਾਜੇ ਦਾ ਡਾਕਘਰ। ਤੂੰ ਵੀ ਬੜਾ ਮਜ਼ੇਦਾਰ ਮੁੰਡਾ ਏਂ।

ਅਮਲ : ਰਾਜੇ ਦੇ ਡਾਕਘਰ ਵਿਚ ਸਭ ਚਿੱਠੀਆਂ ਰਾਜੇ ਵਲੋਂ ਆਉਂਦੀਆਂ ਨੇ ?

ਪਹਿਰੇਦਾਰ : ਹੋਰ ਕੀ। ਵੇਖੀਂ ਕਿਸੇ ਦਿਨ ਤੇਰੀ ਵੀ ਚਿੱਠੀ ਆਵੇਗੀ।

ਅਮਲ : ਮੇਰੀ ਚਿੱਠੀ ? ਪਰ ਮੈਂ ਤਾਂ ਹਾਲੇ ਨਿੱਕਾ ਜਿਹਾ ਮੁੰਡਾ ਈ ਆਂ।

ਪਹਿਰੇਦਾਰ : ਨਿੱਕੇ ਨਿੱਕੇ ਮੁੰਡਿਆਂ ਨੂੰ ਰਾਜਾ ਨਿੱਕੀਆਂ ਨਿੱਕੀਆਂ ਚਿੱਠੀਆਂ ਲਿਖਦਾ ਏ।

ਅਮਲ : ਫੇਰ ਤਾਂ ਮੌਜ ਬਣ ਜਾਊ। ਮੈਨੂੰ ਕਦੋਂ ਚਿੱਠੀ ਮਿਲੇਗੀ ? ਤੈਨੂੰ ਕਿਕਣ ਪਤਾ ਲੱਗਾ ਜੁ ਉਹ ਮੈਨੂੰ ਵੀ ਚਿੱਠੀ ਘੱਲੇਗਾ ?

ਪਹਿਰੇਦਾਰ : ਨਹੀਂ ਤਾਂ ਉਹ ਤੇਰੀ ਖੁਲ੍ਹੀ ਤਾਕੀ ਦੇ ਸਾਹਮਣੇ ਈ ਸੁਨਹਿਰੀ ਝੰਡੇ ਵਾਲਾ ਡਾਕਖਾਨਾ ਕਿਉਂ ਖੋਲ੍ਹਦਾ? ਇਹ ਮੁੰਡਾ ਮੈਨੂੰ ਬੜਾ ਚੰਗਾ ਲਗਦੈ।

ਅਮਲ : ਅੱਛਾ, ਜਦ ਰਾਜੇ ਦੀ ਚਿੱਠੀ ਆਈ ਤਾਂ ਕੌਣ ਲੈ ਕੇ ਆਵੇਗਾ?

ਪਹਿਰੇਦਾਰ : ਰਾਜੇ ਕੋਲ ਬਹੁਤ ਸਾਰੇ ਡਾਕੀਏ ਨੇ। ਵੇਖੇ ਨਹੀਂ, ਉਨ੍ਹਾਂ ਦੀ ਛਾਤੀ ਉੱਤੇ ਸੋਨੇ ਦੇ ਗੋਲ ਗੋਲ ਬਿੱਲੇ ਲੱਗੇ ਹੋਏ - ਤੇ ਉਹ ਇਧਰ ਉਧਰ ਘੁੰਮਦੇ ਫਿਰਦੇ ਨੇ ?

ਅਮਲ : ਹੱਛਾ, ਉਹ ਕਿਧਰ ਜਾਂਦੇ ਨੇ ?

ਪਹਿਰੇਦਾਰ : ਘਰ ਘਰ, ਪਿੰਡ ਪਿੰਡ। ਇਸ ਮੁੰਡੇ ਦੀਆਂ ਗੱਲਾਂ ਸੁਣ ਕੇ ਮੇਰਾ ਢਿੱਡ ਹੱਸਦਾ ਏ।

ਅਮਲ : ਵੱਡਾ ਹੋ ਕੇ ਮੈਂ ਰਾਜੇ ਦਾ ਡਾਕੀਆ ਬਣਾਂਗਾ।

ਪਹਿਰੇਦਾਰ : ਹਾ ਹਾ ਹਾ। ਡਾਕੀਆ ! ਵੱਡਾ ਕੰਮ ! ਧੁੱਪ ਹੋਵੇ ਭਾਵੇਂ ਮੀਂਹ, ਅਮੀਰ ਹੋਵੇ ਭਾਵੇਂ ਗ਼ਰੀਬ - ਸਭਨਾਂ ਦੇ ਘਰ ਚਿੱਠੀਆਂ ਵੰਡਦੇ ਫਿਰਨਾ - ਬੜਾ ਔਖਾ ਕੰਮ ਏ !

ਅਮਲ : ਤੂੰ ਹੱਸਦਾ ਕਿਉਂ ਏਂ ? ਮੈਨੂੰ ਇਹੋ ਕੰਮ ਸਭ ਤੋਂ ਚੰਗਾ ਲਗਦਾ ਏ। ਨਾ ਨਾ, ਤੇਰਾ ਕੰਮ ਵੀ ਬੜਾ ਚੰਗੈ - ਜਦ ਦੁਪਹਿਰ ਸਾਂ ਸਾਂ ਕਰਦੀ ਹੈ, ਉਦੋਂ ਘੜਿਆਲ ਵਜਦੈ - ਟਨ ਟਨ ਟਨ ! ਫੇਰ ਕਈ ਵਾਰ ਰਾਤ ਨੂੰ ਜਦ ਚਾਨਚਕ ਹੀ ਮੇਰੀ ਜਾਗ ਖੁਲ੍ਹ ਜਾਂਦੀ ਹੈ ਤਾਂ ਵੇਖਨਾ, ਦੀਵਾ ਬੁੱਝ ਗਿਆ ਏ ਤੇ ਬਾਹਰ ਹਨੇਰੇ ਵਿਚੋਂ ਦੀ ਘੜਿਆਲ ਖੜਕ ਉਠਦਾ ਹੈ - ਟਨ ਟਨ ਟਨ !

ਪਹਿਰੇਦਾਰ : ਉਹ ਮੁਖੀਆ ਤੁਰਿਆ ਆਉਦੈ। ਮੈਂ ਹੁਣ ਖਿਸਕਾਂ। ਜੇ ਮੈਨੂੰ ਉਸ ਤੇਰੇ ਨਾਲ ਗੱਪਾਂ ਮਾਰਦੇ ਵੇਖ ਲਿਆ ਤਾਂ ਬਿਪਤਾ ਖੜੀ ਕਰ ਦੇਵੇਗਾ।

ਅਮਲ : ਕੌਣ ਮੁਖੀਆ ? ਮੁਖੀਆ ਕੌਣ ?

ਪਹਿਰੇਦਾਰ : ਉਹ ਦੂਰ ਸਾਰੇ - ਸਿਰ ਉਤੇ ਤਾੜ ਦੇ ਪੱਤਿਆਂ ਦੀ ਵੱਡੀ ਸਾਰੀ ਛੱਤਰੀ ਹੈ ਉਸ ਦੇ।

ਅਮਲ : ਮੇਰੀ ਜਾਚੇ, ਰਾਜੇ ਨੇ ਹੀ ਮੁਖੀਆ ਬਣਾਇਆ ਏ ਉਸ ਨੂੰ ?

ਪਹਿਰੇਦਾਰ : ਨਹੀਂ ਉਹ ਆਪੇ ਹੀ ਚੌਧਰ ਪੁਣਾ ਛਾਂਟਦਾ ਫਿਰਦਾ ਏ। ਜਿਹੜਾ ਉਸ ਦੀ ਚੌਧਰ ਨਹੀਂ ਮੰਨਦਾ, ਉਹ ਬੱਸ ਉਸ ਦੇ ਪਿੱਛੇ ਹੀ ਪੈ ਜਾਂਦਾ ਏ ! ਉਸ ਤੋਂ ਸਾਰੇ ਹੀ ਚਲਦੇ ਨੇ। ਹਰ ਇਕ ਨਾਲ ਲੜਾਈ ਮੁੱਲ ਲੈਣੀ - ਇਹੋ ਉਸ ਦਾ ਧੰਦਾ ਏ। ਮੈਂ ਜਾਨਾ ਆਂ ਹੁਣ, ਕੰਮ ਦਾ ਹਰਜ ਹੁੰਦਾ ਏ। ਕਲ੍ਹ ਸਾਜ੍ਹਰੇ ਈ ਫਿਰ ਆਵਾਂਗਾ ਤੇ ਤੈਨੂੰ ਸਾਰੇ ਨਗਰ ਦੀਆਂ ਖ਼ਬਰਾਂ ਸੁਣਾਵਾਂਗਾ।

(ਪਹਿਰੇਦਾਰ ਚਲਾ ਜਾਂਦਾ ਹੈ)

ਅਮਲ : ਰਾਜੇ ਵਲੋਂ ਜੇ ਰੋਜ਼ ਇਕ ਚਿੱਠੀ ਆ ਜਾਏ ਤਾਂ ਮੌਜ ਹੀ ਬਣ ਜਾਏ ! ਮੈਂ ਤਾਕੀ ਕੋਲ ਬੈਠਾ ਪੜ੍ਹਦਾ ਰਹਵਾਂ। ਪਰ ਮੈਨੂੰ ਤਾਂ ਪੜ੍ਹਨਾ ਨਹੀਂ ਆਉਂਦਾ। ਕੌਣ ਪੜ੍ਹ ਕੇ ਸੁਣਾਏਗਾ? ਭੂਆ ਰਾਮਾਇਣ ਪੜ੍ਹਦੀ ਏ। ਕੀ ਉਹ ਰਾਜੇ ਦਾ ਲਿਖਿਆ ਪੜ੍ਹ ਸਕੇਗੀ ? ਜੇ ਕਿਸੇ ਨੇ ਪੜ੍ਹ ਕੇ ਨਾ ਸੁਣਾਇਆ ਤਾਂ ਮੈਂ ਉਨ੍ਹਾਂ ਨੂੰ ਸਾਂਭ ਕੇ ਰਖਾਂਗਾ ਤੇ ਵੱਡਾ ਹੋ ਕੇ ਪੜ੍ਹਾਂਗਾ। ਪਰ ਜੇ ਡਾਕੀਏ ਨੇ ਮੈਨੂੰ ਨਾ ਪਛਾਣਿਆਂ ? ਚੌਧਰੀ ਜੀ ! ਏ ਚੌਧਰੀ ਜੀ ! ਇਕ ਗੱਲ ਤਾਂ ਸੁਣ ਜਾਓ।

(ਮੁਖੀਆ ਆਉਂਦਾ ਹੈ)

ਮੁਖੀਆ : ਕੌਣ ਐਂ ਉਏ ਤੂੰ ? ਰਾਹ ਵਿਚ ਮੈਨੂੰ 'ਵਾਜਾਂ ਮਾਰੀ ਜਾਨੈਂ। ਮਸਤਿਆ ਹੋਇਆ ਬਾਂਦਰ !

ਅਮਲ : ਤੁਸੀਂ ਚੌਧਰੀ ਓ – ਤੁਹਾਨੂੰ ਤਾਂ ਸਾਰੇ ਈ ਮੰਨਦੇ ਨੇ।

ਮੁਖੀਆ : (ਖੁਸ਼ ਹੋ ਕੇ) ਹਾਂ ਹਾਂ ਮੰਨਦੇ ਨੇ – ਆਪਣੀ ਗੌਂ ਨੂੰ ਮੰਨਦੇ ਨੇ।

ਅਮਲ : ਰਾਜੇ ਦਾ ਡਾਕੀਆ ਤੁਹਾਡੀ ਗੱਲ ਮੰਨਦਾ ਏ ?

ਮੁਖੀਆ : ਮੰਨੇ ਕਿਵੇਂ ਨਾ। ਉਸ ਨੂੰ ਜਾਨ ਨਹੀਂ ਲੋੜੀਦੀ ਆਪਣੀ ? ਉਸ ਦੀ ਕੀ ਮਜਾਲ !

ਅਮਲ : ਤੁਸੀਂ ਡਾਕੀਏ ਨੂੰ ਆਖ ਦਿਓ ਕਿ ਇਸ ਮੁੰਡੇ ਦਾ ਨਾਂ ਈ ਅਮਲ ਹੈ। ਮੈਂ ਇਸ ਤਾਕੀ ਕੋਲ ਬੈਠਾ ਰਹਿਨਾਂ।

ਮੁਖੀਆ : ਦਸ ਖਾਂ ਕਿਉਂ ?

ਅਮਲ : ਜੇ ਮੇਰੇ ਨਾਂ ਦੀ ਚਿੱਠੀ ਆਵੇ ....

ਮੁਖੀਆ : ਤੇਰੇ ਨਾਂ ਦੀ ਚਿੱਠੀ ! ਤੈਨੂੰ ਕਿਸ ਨੇ ਚਿੱਠੀ ਲਿਖਣੀ ਏ ?

ਅਮਲ : ਜੇ ਰਾਜੇ ਨੇ ਚਿੱਠੀ ਲਿਖੀ ਤਾਂ ...

ਮੁਖੀਆ : ਹਾ ਹਾ ਹਾ ਹਾ ! ਇਹ ਮੁੰਡਾ ਵੀ ਨਿਰਾ ਅਜੂਬਾ ਏ ਹਾ ਹਾ ਹਾ ਹਾ ! ਰਾਜੇ ਨੇ ਤੈਨੂੰ ਈ ਚਿੱਠੀ ਲਿਖਣੀ ਏ ? ਤੂੰ ਉਸ ਦਾ ਜਿਗਰੀ ਦੋਸਤ ਜੋ ਹੋਇਆ ! ਤੇਰੇ ਮਿਲੇ ਬਾਝੋਂ ਰਾਜੇ ਦੀਆਂ ਬਾਹਵਾਂ ਆਕੜੀਆਂ ਜਾਂਦੀਆਂ ਨੇ ! ਓਏ, ਮੈਨੂੰ ਪਤਾ ਲਗ ਗਿਐ ਕਿ ਹੁਣ ਛੇਤੀ ਈ ਤੈਨੂੰ ਚਿੱਠੀ ਆਈ ਸਮਝ – ਅੱਜ ਜਾਂ ਭਲਕੇ!

ਅਮਲ : ਚੌਧਰੀ ਜੀ, ਤੁਸੀਂ ਇੰਜ ਔਖੇ ਔਖੇ ਕਿਉਂ ਬੋਲਦੇ ਓ ? ਕੁਝ ਗੁੱਸਾ ਗਿਲਾ ਏ ?

ਮੁਖੀਆ : ਓਏ ! ਤੇਰੇ ਉਤੇ ਗੁੱਸਾ ਕਰਾਂ ਮੇਰੀ ਮਜਾਲ ਏ ? ਰਾਜੇ ਨਾਲ ਤੇਰੀ ਚਿੱਠੀ ਪੱਤਰੀ ਏ ! ਮੈਂ ਵੇਖਣਾ ਏ, ਮਾਧੋ ਦੱਤ ਦੇ ਕੁੱਤੇ ਅਜ ਕਲ੍ਹ ਅਸਮਾਨੀ ਭੌਂਕਦੇ ਨੇ ! ਦੋ ਪੈਸੇ ਕੀ ਕਮਾ ਲਏ, ਰਾਜਿਆਂ ਮਹਾਰਾਜਿਆਂ ਤੋਂ ਉਰੇ ਇਸ ਦੇ ਘਰ ਗੱਲ ਈ ਨਹੀਂ ਹੁੰਦੀ। ਮੈਂ ਚਖਾਊਂਗਾ ਇਸਨੂੰ ਮਜ਼ਾ। ਓਏ ਠੀਂਗਨਿਆਂ ! ਮੈਂ ਕਰਦਾ ਇਆਂ ਬੰਦੋਬਸਤ ਜਿਸ ਨਾਲ ਛੇਤੀ ਈ ਤੁਹਾਡੇ ਘਰ ਸਰਕਾਰ ਚਿੱਠੀ ਪਾਵੇ !

ਅਮਲ : ਨ ਨਾ, ਤੁਹਾਨੂੰ ਖੇਚਲ ਕਰਨ ਦੀ ਲੋੜ ਨਹੀਂ।

ਮੁਖੀਆ : ਮੈਂ ਤੇਰੀ ਗੱਲ ਰਾਜੇ ਨਾਲ ਤੋਰਾਂਗਾ। ਉਹ ਢਿੱਲ ਨਹੀਂ ਕਰੇਗਾ। ਤੁਹਾਡੀ ਖ਼ਬਰ ਲੈਣ ਲਈ ਛੇਤੀ ਈ ਪਿਆਦਾ ਘਲ ਦੇਵੇਗਾ।

ਹੂੰਹ ! ਮਾਧੋ ਦੱਤ ਦੀ ਹੈਂਕੜ ! ਜੇ ਇਕ ਵਾਰ ਰਾਜੇ ਦੇ ਕੰਨੀਂ ਸੂਹ ਵੀ ਪੈ ਗਈ ਤਾਂ ਸਿੱਧਾ ਹੋ ਜਾਵੇਗਾ !

(ਚਲਾ ਜਾਂਦਾ ਹੈ)

ਅਮਲ : ਕੌਣ ਏਂ ਤੂੰ ਕੁੜੇ ? ਛਣ ਛਣ ਕਰਦੀ ਤੁਰੀ ਜਾਨੀ ਏਂ ! ਖਲੋ ਤੇ ਜਾ ਜ਼ਰਾ !

(ਕੁੜੀ ਆਉਂਦੀ ਹੈ)

ਕੁੜੀ : ਮੇਰੇ ਕੋਲ ਖੜੋਣ ਦੀ ਵਿਹਲ ਕਿਥੇ ? ਅੱਗੇ ਈ ਕੁਵੇਲਾ ਹੋ ਗਿਐ।

ਅਮਲ : ਤੇਰਾ ਖੜੋਣ ਨੂੰ ਜੀਅ ਨਹੀਂ ਕਰਦਾ ? ਮੇਰਾ ਵੀ ਏਥੇ ਬੈਠੇ ਰਹਿਣ ਨੂੰ ਜੀਅ ਨਹੀਂ ਕਰਦਾ।

ਕੁੜੀ : ਤੈਨੂੰ ਵੇਖ ਕੇ ਇੰਜ ਲਗਦੈ ਜਿਵੇਂ ਸਵੇਰ ਦਾ ਤਾਰਾ ਹੋਵੇਂ। ਤੈਨੂੰ ਹੋਇਆ ਕੀ ਏ ? ਦੱਸ ਖਾਂ।

ਅਮਲ : ਪਤਾ ਨਹੀਂ ਕੀ ਹੋਇਆ ਏ। ਵੈਦ ਨੇ ਮੈਨੂੰ ਬਾਹਰ ਜਾਣੋਂ ਰੋਕ ਦਿਤਾ ਏ।

ਕੁੜੀ : ਹਾਏ, ਫੇਰ ਨਾ ਜਾ ਖਾਂ। ਵੈਦ ਦੀ ਗੱਲ ਮੰਨਣੀ ਚਾਹੀਦੀ ਏ। ਅੜੀ ਨਹੀਂ ਕਰੀਦੀ, ਨਹੀਂ ਤਾਂ ਲੋਕੀਂ ਆਖਣਗੇ ਤੂੰ ਇੱਲਤੀ ਏਂ। ਬਾਹਰ ਝਾਕਣ ਨਾਲ ਤੇਰਾ ਮਨ ਡੋਲਦੈ, ਲੈ ਮੈਂ, ਰਤਾ ਕੁ ਤਾਕੀ ਭੀੜ ਦਿਆਂ।

ਅਮਲ : ਨਾ ਨਾ, ਭੀੜੀਂ ਨਾ ! ਬਸ ਇਹੋ ਤਾਕੀ ਹੀ ਖੁਲ੍ਹੀ ਏ। ਬਾਕੀ ਸਭ ਕੁਝ ਬੰਦ ਏ। ਤੂੰ ਕੌਣ ਏਂ ? ਦੱਸ ਖਾਂ, ਮੈਂ ਤੈਨੂੰ ਪਛਾਣਿਆ ਨਹੀਂ।

ਕੁੜੀ : ਮੈਂ ਸੁਧਾ ਹਾਂ।

ਅਮਲ : ਸੁਧਾ ?

ਸੁਧਾ : ਤੈਨੂੰ ਨਹੀਂ ਪਤਾ ? ਇਥੋਂ ਦੇ ਮਾਲੀ ਦੀ ਧੀ।

ਅਮਲ : ਤੂੰ ਕੀ ਕਰਦੀ ਹੁੰਨੀ ਐਂ ?

ਸੁਧਾ : ਮੈਂ ਆਪਣੀ ਚੰਗੇਰ ਵਿਚ ਫੁੱਲ ਤੋੜ ਕੇ ਲਿਆਉਂਨੀ ਆਂ ਤੇ ਹਾਰ ਪਰੋਨੀ ਆਂ। ਹੁਣ ਫੁੱਲ ਤੋੜਨ ਚੱਲੀ ਆਂ।

ਅਮਲ : ਫੁੱਲ ਤੋੜਨ ਚੱਲੀ ਏਂ ? ਇਸ ਲਈ ਤੇਰੇ ਪੈਰ ਖ਼ੁਸ਼ੀ ਨਾਲ ਨੱਚਦੇ ਨੇ, ਤੇ ਤੁਰਨ ਲੱਗੇ ਤੇਰੀਆਂ ਪੰਜੇਬਾਂ ਛਣਕਦੀਆਂ ਨੇ – ਛਣ ਛਣ ਛਣ! ਹਾਏ ਜੇ ਮੈਂ ਕਿਤੇ ਤੇਰੇ ਨਾਲ ਜਾ ਸਕਦਾ ਤਾਂ ਉੱਚੀ ਟਹਿਣੀ ਤੋਂ ਜਿੱਥੇ ਨਜ਼ਰ ਨਹੀਂ ਪੁੱਜਦੀ, ਉਥੋਂ ਤੈਨੂੰ ਫੁੱਲ ਤੋੜ ਕੇ ਦੇਂਦਾ।

ਸੁਧਾ : ਸਚੀ ਮੁਚੀਂ ? ਫੁੱਲਾਂ ਦਾ ਤੈਨੂੰ ਮੇਰੇ ਨਾਲੋਂ ਵਧੇਰੇ ਪਤਾ ਏ !

ਅਮਲ : ਪਤਾ ਏ। ਬਹੁਤ ਪਤਾ ਏ। ਮੈਂ ਚੰਪਾ ਫੁੱਲ ਤੇ ਉਹਦੇ ਸੱਤ ਭਰਾਵਾਂ ਦੀ ਕਹਾਣੀ ਵੀ ਜਾਣਦਾ ਆਂ। ਮੈਨੂੰ ਜਾਪਦੈ ਜੇ ਮੈਨੂੰ ਘਰ ਦੇ ਲੋਕ ਜਾਣ ਦੇਣ ਤਾਂ ਮੈਂ ਜਾ ਸਕਦਾਂ – ਬੜੇ ਸੰਘਣੇ ਜੰਗਲ ਵਿਚਕਾਰ ਜਿਥੇ ਰਾਹ ਨਹੀਂ ਲੱਭਦੇ, ਜਿਥੇ ਪਤਲੀਆਂ ਟਹਿਣੀਆਂ ਉਤੇ ਮਨਵਾ ਪੰਛੀ ਬੈਠਾ ਝੂਲਦੈ। ਮੈਂ ਉਥੇ ਚੰਪਾ ਫੁੱਲ ਬਣ ਕੇ ਖਿੜ ਸਕਦਾਂ। ਤੂੰ ਬਣੇਂਗੀ ਮੇਰੀ ਪਾਰੁਲ ਭੈਣ ?

ਸੁਧਾ : ਤੂੰ ਤਾਂ ਝੱਲਾ ਏਂ ! ਭਲਾ ਮੈਂ ਕਿਕਣ ਪਾਰੁਲ ਬਣ ਸਕਣੀ ਆਂ ? ਮੈਂ ਤਾਂ ਸੁਧਾ ਆਂ — ਸ਼ਸ਼ੀ ਮਾਲਣ ਦੀ ਧੀ। ਮੈਨੂੰ ਨਿੱਤ ਐਨੇ ਸਾਰੇ ਹਾਰ ਪਰੋਣੇ ਪੈਂਦੇ ਨੇ। ਮੈਂ ਜੇ ਤੇਰੇ ਵਾਂਗ ਇਥੇ ਬੈਠੀ ਰਹਿ ਸਕਦੀ। ਕਿੰਨੀ ਮੌਜ ਹੁੰਦੀ !

ਅਮਲ : ਤਾਂ ਤੂੰ ਸਾਰਾ ਦਿਨ ਕੀ ਕਰਦੀ ?

ਸੁਧਾ : ਫੇਰ ਮੈਂ ਗੁੱਡੀ ਨਾਲ ਖੇਡਦੀ ਤੇ ਉਸ ਦਾ ਵਿਆਹ ਰਚਾਉਂਦੀ ਤੇ ਮੇਰੀ ਮਾਣੋਂ ਬਿੱਲੀ ਏ ਨਾ ਉਸ ਨਾਲ ਵੀ ਖੇਡਦੀ। ਅੱਛਾ ਚਲਾਂ ਹੁਣ। ਬੜਾ ਚਿਰ ਹੋ ਗਿਐ ਜੇ ਵੇਲਾ ਖੁੰਝ ਗਿਆ ਤਾਂ ਫੁੱਲ ਨਹੀਂ ਰਹਿਣੇ।

ਅਮਲ : ਮੇਰੇ ਨਾਲ ਥੋੜ੍ਹੀਆਂ ਜਿਹੀਆਂ ਗੱਲਾਂ ਹੋਰ ਕਰ। ਮੈਨੂੰ ਬੜੀਆਂ ਚੰਗੀਆਂ ਲਗਦੀਆਂ ਨੇ।

ਸੁਧਾ : ਠੀਕ। ਪਰ ਤੂੰ ਇੱਲਤਾਂ ਨਾ ਕਰ। ਬੀਬਾ ਰਾਣਾ ਬਣ ਕੇ ਇਥੇ ਬੈਠਾ ਰਹਿ। ਫੁੱਲ ਤੋੜ ਕੇ ਮੁੜਦੀ ਵਾਰ ਤੇਰੇ ਨਾਲ ਗੱਲਾਂ ਕਰ ਕੇ ਜਾਵਾਂਗੀ।

ਅਮਲ : ਮੈਨੂੰ ਇਕ ਫੁੱਲ ਦੇ ਜਾਵੇਂਗੀ ?

ਸੁਧਾ : ਫੁੱਲ – ਮੁਫਤ ਕਿਵੇਂ ਦੇ ਜਾਵਾਂ ? ਪੈਸੇ ਲਗਦੇ ਨੇ।

ਅਮਲ : ਜਦ ਵੱਡਾ ਹੋਵਾਂਗਾ ਤੇ ਕੰਮ ਲਭਣ ਲਈ ਉਸ ਝਰਨੇ ਤੋਂ ਪਾਰ ਜਾਵਾਂਗਾ ਤਾਂ ਤੇਰੇ ਪੈਸੇ ਦੇ ਦੇਵਾਂਗਾ।

ਸੁਧਾ : ਹੱਛਾ ! ਠੀਕ ਏ।

ਅਮਲ : ਤਾਂ ਤੂੰ ਫੁੱਲ ਤੋੜ ਕੇ ਲਿਆਵੇਂਗੀ ਨਾ ?

ਸੁਧਾ : ਆਵਾਂਗੀ।

ਅਮਲ : ਆਵੇਂਗੀ ?

ਸੁਧਾ : ਹਾਂ, ਆਵਾਂਗੀ।

ਅਮਲ : ਭੁੱਲੇਂਗੀ ਤਾਂ ਨਹੀਂ ? ਮੇਰਾ ਨਾਂ ਅਮਲ ਏ। ਤੈਨੂੰ ਯਾਦ ਰਹੇਗਾ ਨਾ?

ਸੁਧਾ : ਯਾਦ ਰਵ੍ਹੇਗਾ। ਭੁੱਲਾਂਗੀ ਨਹੀਂ।

(ਚਲੀ ਜਾਂਦੀ ਹੈ। ਮੁੰਡਿਆਂ ਦੀ ਟੋਲੀ ਆਉਂਦੀ ਹੈ)

ਅਮਲ : ਭਰਾਓ ! ਤੁਸੀਂ ਕਿਧਰ ਚੱਲੇ ਓ? ਰਤਾ ਮੇਰੇ ਕੋਲ ਖੜੋ ਜਾਓ।

ਮੁੰਡੇ : ਅਸੀਂ ਖੇਡਣ ਚਲੇ ਆਂ।

ਅਮਲ : ਕੀ ਖੇਡੋਗੇ ਤੁਸੀਂ ਭਰਾਓ ?

ਮੁੰਡੇ : ਅਸੀਂ ਹਾਲੀ ਹਾਲੀ ਬਣਨ ਖੇਡਾਂਗੇ।

ਪਹਿਲਾ ਮੁੰਡਾ : (ਸੋਟੀ ਵਿਖਾ ਕੇ) ਇਹ ਸਾਡਾ ਹਲ।

ਦੂਜਾ : ਅਸੀਂ ਦੋਵੇਂ ਬਲਦਾਂ ਦੀ ਜੋੜੀ ਆਂ।

ਅਮਲ : ਸਾਰਾ ਦਿਨ ਖੇਡੋਗੇ ?

ਮੁੰਡੇ : ਹਾਂ, ਸਾਰਾ ਦਿਨ।

ਅਮਲ : ਫੇਰ ਤਰਕਾਲੀਂ ਨਦੀ ਦੇ ਕੰਢੇ ਕੰਢੇ ਘਰ ਮੁੜੋਗੇ ?

ਮੁੰਡੇ : ਹਾਂ, ਤਰਕਾਲੀਂ ਮੁੜਾਂਗੇ।

ਅਮਲ : ਮੇਰੀ ਇਸ ਤਾਕੀ ਅਗੋਂ ਦੀ ਲੰਘਿਓ।

ਇਕ ਮੁੰਡਾ : ਤੂੰ ਬਾਹਰ ਆ ਜਾ ਨਾ। ਚਲ ਰਲ ਕੇ ਖੇਡੀਏ।

ਅਮਲ : ਵੈਦ ਨੇ ਮੈਨੂੰ ਬਾਹਰ ਜਾਣੋਂ ਰੋਕਿਆ ਏ।

ਇਕ ਮੁੰਡਾ : ਵੈਦ ! ਕੀ ਤੂੰ ਵੈਦ ਦੇ ਆਖੇ ਚਲਦੈਂ ? ਚਲੋ ਬਈ ਚਲੋ, ਸਾਨੂੰ ਚਿਰ ਹੁੰਦੈ।

ਅਮਲ : ਨਾ ਭਾਈ । ਤੁਸੀਂ ਮੇਰੀ ਇਸ ਤਾਕੀ ਸਾਹਮਣੇ ਥੋੜਾ ਚਿਰ ਖੇਡੋ। ਮੈਂ ਤੁਹਾਨੂੰ ਵੇਖਾਂਗਾ।

ਇਕ ਮੁੰਡਾ : ਏਥੇ ਕਾਸਦੇ ਨਾਲ ਖੇਡੀਏ ?

ਅਮਲ : ਇਹ ਵੇਖ ਖਾਂ, ਮੇਰੇ ਖਡੌਣੇ ਪਏ ਨੇ। ਇਹ ਸਾਰੇ ਤੁਸੀਂ ਲੈ ਲਉ। ਕਮਰੇ ਵਿਚ ਇਕੱਲਿਆਂ ਖੇਡਣਾ ਮੈਨੂੰ ਚੰਗਾ ਨਹੀਂ ਲਗਦਾ। ਏਥੇ ਪਏ ਪਏ ਇਨ੍ਹਾਂ ਖਡੌਣਿਆਂ ਉਤੇ ਧੂੜ ਈ ਪੈਂਦੀ ਏ ਨਾ - ਮੇਰੇ ਕਿਸ ਕੰਮ ਦੇ ?

ਮੁੰਡੇ : ਵਾਹ ਬਈ ਵਾਹ ! ਕਿੱਡੇ ਸੋਹਣੇ ਖਿਡੌਣੇ ਨੇ ! ਇਹ ਜਹਾਜ਼ ਏ! ਤੇ ਇਹ ਬੁੱਢੀ ਮਾਈ ! ਤੇ ਇਹ ਬਾਂਕਾ ਸਪਾਹੀ ! ਤੂੰ ਇਹ ਸਾਰੇ ਸਾਨੂੰ ਦੇ ਦਿਤੇ ਨੇ ? ਤੇਰਾ ਜੀਅ ਤਾਂ ਨਹੀਂ ਘਟਦਾ ?

ਅਮਲ : ਨਹੀਂ ਕੁਝ ਨਹੀਂ ਹੁੰਦਾ ਮੈਨੂੰ। ਸਭ ਤੁਹਾਨੂੰ ਦੇ ਦਿਤੇ !

ਇਕ ਮੁੰਡਾ : ਪਰ ਅਸਾਂ ਮੋੜ ਕੇ ਨਹੀਂ ਦੇਣੇ।

ਅਮਲ : ਨਹੀਂ ਮੋੜਨ ਦੀ ਲੋੜ ਨਹੀਂ।

ਇਕ ਮੁੰਡਾ : ਅੱਛਾ, ਕੋਈ ਝਿੜਕੇਗਾ ਤਾਂ ਨਹੀਂ ?

ਅਮਲ : ਮੈਨੂੰ ਕੋਈ ਨਹੀਂ ਝਿੜਕਦਾ। ਪਰ ਰੋਜ਼ ਸਵੇਰੇ ਤੁਹਾਨੂੰ ਇਨ੍ਹਾਂ ਖਿਡੌਣਿਆਂ ਨਾਲ ਮੇਰੀ ਤਾਕੀ ਅਗੇ ਥੋੜਾ ਚਿਰ ਖੇਡਣਾ ਪਏਗਾ। ਫੇਰ ਜਦੋਂ ਇਹ ਪੁਰਾਣੇ ਹੋ ਗਏ ਮੈਂ ਤੁਹਾਨੂੰ ਨਵੇਂ ਖਿਡੌਣੇ ਲਿਆ ਦੇਵਾਂਗਾ।

ਮੁੰਡੇ : ਚੰਗਾ ਭਾਈ ਅਸੀਂ ਨਿੱਤ ਏਥੇ ਖੇਡਿਆ ਕਰਾਂਗੇ। ਉਏ ! ਇਨ੍ਹਾਂ ਸਪਾਹੀਆਂ ਨੂੰ ਇਕ ਪਾਲ ਵਿਚ ਖੜਾ ਕਰ ਦਿਉ - ਅਸੀਂ ਲੜਾਈ ਲੜਾਈ ਖੇਡਾਂਗੇ। ਬੰਦੂਕ ਕਿਥੋਂ ਲਈਏ ? ਉਹ - ਇਕ ਵੱਡਾ ਕਾਨਾਂ ਪਿਆ ਏ, ਇਸ ਨੂੰ ਤੋੜ ਕੇ ਬੰਦੂਕ ਬਣਾ ਲੈਨੇ ਆਂ। ਪਰ ਭਾਈ, ਤੂੰ ਤੇ ਸੌਂਦਾ ਜਾਨਾ ਏਂ ।

ਅਮਲ : ਹਾਂ, ਮੈਨੂੰ ਬੜੀ ਨੀਂਦਰ ਆਈ ਏ। ਪਤਾ ਨਹੀਂ ਕਿਉਂ ਮੈਨੂੰ ਘੜੀ ਮੁੜੀ ਘੂਕੀ ਜਿਹੀ ਚੜ੍ਹ ਜਾਂਦੀ ਏ। ਮੈਂ ਬੜੇ ਚਿਰ ਤੋਂ ਬੈਠਾਂ ਆਂ। ਹੁਣ ਬੈਠਿਆ ਨਹੀਂ ਜਾਂਦਾ। ਮੇਰੀ ਪਿੱਠ ਅੰਬ ਗਈ ਏ।

ਇਕ ਮੁਡਾ : ਹਾਲੇ ਤਾਂ ਮਸਾਂ ਪਹਿਰ ਦਿਨ ਚੜ੍ਹਿਆ ਏ – ਹੁਣੇ ਤੈਨੂੰ ਨੀਂਦ ਕਿਉਂ ਆਉਣ ਲਗ ਪਈ ? ਸੁਣ ! ਪਹਿਲੇ ਪਹਿਰ ਦਾ ਘੜਿਆਲ ਵੱਜ ਰਿਹਾ ਏ।

ਅਮਲ : ਹਾਂ, ਇਹ ਵੱਜਦਾ ਏ, ਟਨ ਟਨ ਟਨ ! ਮੈਨੂੰ ਸੌਂ ਜਾਣ ਲਈ ਆਖ ਰਿਹਾ ਏ।

ਇਕ ਮੁਡਾ : ਤਾਂ ਅਸੀਂ ਚਲਦੇ ਆਂ । ਕੱਲ੍ਹ ਸਵੇਰੇ ਫੇਰ ਆਵਾਂਗੇ।

ਅਮਲ : ਜਾਣ ਤੋਂ ਪਹਿਲਾਂ ਤੁਹਾਨੂੰ ਇਕ ਗੱਲ ਪੁੱਛਨਾਂ ਭਰਾਵੋ। ਤੁਸੀਂ ਤੇ ਬਾਹਰ ਰਹਿੰਦੇ ਓ – ਤੁਸੀਂ ਰਾਜੇ ਦੇ ਡਾਕ ਘਰ ਦੇ ਡਾਕੀਆਂ ਨੂੰ ਪਛਾਣਦੇ ਓ ?

ਮੁੰਡਾ : ਹਾਂ, ਚੰਗੀ ਤਰ੍ਹਾਂ।

ਅਮਲ : ਉਹ ਕੌਣ ਨੇ ? ਉਨ੍ਹਾਂ ਦੇ ਨਾਂ ਕੀ ਨੇ ?

ਇਕ ਮੁੰਡਾ : ਇਕ ਦਾ ਨਾਂ ਏ ਬਾਦਲ। ਇਕ ਦਾ ਨਾਂ ਏ ਸ਼ਰਤ। ਹੋਰ ਵੀ ਕਿੰਨੇ ਸਾਰੇ ਨੇ।

ਅਮਲ : ਅੱਛਾ, ਜੇ ਮੇਰੇ ਨਾਂ ਦੀ ਚਿੱਠੀ ਆਵੇ – ਕੀ ਉਹ ਮੈਨੂੰ ਸਿਆਣ ਲੈਣਗੇ ?

ਮੁੰਡਾ : ਕਿਉਂ ਨਹੀਂ ? ਚਿੱਠੀ ਉਤੇ ਤੇਰਾ ਨਾਂ ਵੇਖਦਿਆਂ ਈ ਉਹ ਤੈਨੂੰ ਪਛਾਣ ਲੈਣਗੇ।

ਅਮਲ : ਕੱਲ੍ਹ ਸਵੇਰੇ ਜਦੋਂ ਆਉ, ਉਨ੍ਹਾਂ ਵਿਚੋਂ ਕਿਸੇ ਇਕ ਨੂੰ ਆਪਣੇ ਨਾਲ ਲਿਆ ਕੇ ਮੇਰੀ ਸਿਆਣ ਕਰਾ ਦਿਉਗੇ ਨਾ ?

ਮੁੰਡੇ : ਅੱਛਾ, ਕਰਾ ਦਿਆਂਗੇ।

(ਪਰਦਾ)

## ਝਾਕੀ ਤੀਜੀ

(ਅਮਲ ਬਿਸਤਰੇ ਵਿਚ)

ਅਮਲ : ਫੁੱਫੜ, ਅੱਜ ਕੀ ਮੈਂ ਉਸ ਤਾਕੀ ਕੋਲ ਵੀ ਨਹੀਂ ਜਾ ਸਕਦਾ ? ਵੈਦ ਨੇ ਰੋਕ ਦਿਤਾ ਏ ਕੀ ?

ਮਾਧੋ : ਹਾਂ, ਪੁੱਤ ! ਉਥੇ ਰੋਜ਼ ਬੈਠ ਬੈਠ ਕੇ ਈ ਤਾਂ ਤੇਰਾ ਰੋਗ ਵੱਧ ਗਿਆ ਏ।

ਅਮਲ : ਨਹੀਂ ਫੁੱਫੜ, ਆਪਣੇ ਰੋਗ ਦਾ ਮੈਨੂੰ ਕੁਝ ਨਹੀਂ ਪਤਾ, ਪਰ ਇਹ ਪਤਾ ਏ ਕਿ ਉਥੇ ਬੈਠ ਕੇ ਮੈਨੂੰ ਬੜਾ ਸਵਾਦ ਆਉਂਦਾ ਏ।

ਮਾਧੋ : ਉਥੇ ਬੈਠਿਆਂ ਬੈਠਿਆਂ ਤੂੰ ਨਗਰ ਦੇ ਸਭਨਾਂ ਬੁੱਢਿਆਂ ਨੱਢਿਆਂ ਨਾਲ ਯਾਰੀ ਗੰਢ ਲਈ ਏ ! ਸਾਡੇ ਬੂਹੇ ਅਗੋ ਰੋਜ਼ ਮੇਲਾ ਈ ਲਗਿਆ ਰਹਿੰਦਾ ਏ। ਨਿੱਕੀ ਜਿਹੀ ਜਿੰਦ ਤੋਂ ਇਹ ਭਾਰ ਝੱਲਿਆ ਜਾਂਦਾ ਏ ਕਿਤੇ ? ਵੇਖ ਤਾਂ ਸਹੀ ਤੇਰਾ ਮੂੰਹ ਕਿਵੇਂ ਬੱਗਾ ਹੋ ਗਿਆ ਏ ...!

ਅਮਲ : ਫੁੱਫੜ, ਅੱਜ ਮੇਰਾ ਉਹ ਸਾਈਂ ਬਾਬਾ ਮੈਨੂੰ ਤਾਕੀ ਕੋਲ ਨਾ ਬੈਠਿਆਂ ਵੇਖ ਕੇ ਕਿਤੇ ਮੁੜ ਨਾ ਜਾਵੇ।

ਮਾਧੋ : ਇਹ ਤੇਰਾ ਨਵਾਂ ਸਾਈਂ ਬਾਬਾ ਕਿਹੜਾ ਏ ?

ਅਮਲ : ਉਹੀ ਜਿਹੜਾ ਰੋਜ਼ ਮੇਰੇ ਕੋਲ ਆ ਕੇ ਦੂਰ ਦੇਸਾਂ ਦੀਆਂ ਗੱਲਾਂ ਸੁਣਾ ਜਾਂਦਾ ਏ। ਮੈਨੂੰ ਉਸ ਦੀਆਂ ਗੱਲਾਂ ਬੜੀਆਂ ਚੰਗੀਆਂ ਲਗਦੀਆਂ ਨੇ।

ਮਾਧੋ : ਕਿਹੜਾ ? ਮੈਂ ਤਾਂ ਕਿਸੇ ਸਾਈਂ ਬਾਬੇ ਨੂੰ ਨਹੀਂ ਜਾਣਦਾ।

ਅਮਲ : ਬਸ ਹੁਣ ਉਸ ਦੇ ਆਉਣ ਦਾ ਵੇਲਾ ਏ। ਹਾੜ੍ਹੇ ਫੁੱਫੜ, ਇਕ ਵਾਰ ਆਖ ਆ ਨਾ ਉਹਨੂੰ ਜਾ ਕੇ ਕਿ ਉਹ ਮੇਰੇ ਕੋਲ ਅੰਦਰ ਆ ਕੇ ਬੈਠੇ।

(ਸਾਈਂ ਬਾਬੇ ਦੇ ਭੇਸ ਵਿਚ ਠਾਕਰ ਦਾਦਾ ਦਾ ਪ੍ਰਵੇਸ਼)

ਆਹ ਵੇਖ, ਆ ਗਿਆ ਏ ਉਹ ! ਸਾਈਂ ਬਾਬਾ ਉਰੇ ਮੇਰੀ ਮੰਜੀ ਉਤੇ ਆ ਕੇ ਬੈਠ ਜਾ।

ਮਾਧੋ : ਇਹ ਕੀ ! ਇਹ ਤਾਂ —

ਠਾਕਰ ਦਾਦਾ : (ਅੱਖ ਮਾਰ ਕੇ) ਆਹੋ, ਮੈਂ ਆਂ ਸਾਈਂ ਬਾਬਾ।

ਮਾਧੋ : ਕੀ ਰੀਸਾਂ ਨੇ ਤੇਰੀਆਂ ! ਤੂੰ ਕੀ ਕੁਝ ਨਹੀਂ !

ਅਮਲ : ਇਸ ਵਾਰ ਤੂੰ ਕਿਥੇ ਗਿਆ ਸੈਂ, ਸਾਈਂ ਬਾਬਾ ?

ਠਾਕਰ ਦਾਦਾ : ਤੋਤਿਆਂ ਦੇ ਟਾਪੂ ਵਿਚ ਗਿਆ ਸਾਂ। ਬਸ ਤੁਰਿਆ ਈ ਆਉਨਾਂ।

ਮਾਧੋ : ਤੋਤਿਆਂ ਦੇ ਟਾਪੂ ਵਿਚ ?

ਠਾਕਰ ਦਾਦਾ : ਇਸ ਵਿਚ ਕਿਹੜਾ ਅਚਰਜ ਏ ? ਮੈਂ ਤੇਰੇ ਵਾਂਗ ਨਹੀਂ ਕਿ ਕਿਤੇ ਆਉਣ ਜਾਣ ਲਈ ਪੈਸੇ ਖਰਚਾਂ। ਏਥੇ ਤਾਂ ਜਿਧਰ ਮਰਜ਼ੀ ਹੋਈ, ਤੁਰ ਪਏ।

ਅਮਲ : (ਤਾੜੀ ਵਜਾ ਕੇ) ਮੌਜ ਏ ਤੈਨੂੰ । ਯਾਦ ਏ ਸਾਈਂ ਬਾਬਾ ਤੂੰ ਆਖਿਆ ਸੀ, ਜਦੋਂ ਮੈਂ ਰਾਜ਼ੀ ਹੋਵਾਂਗਾ, ਤੂੰ ਮੈਨੂੰ ਚੇਲਾ ਬਣਾ ਲਵੇਂਗਾ।

ਠਾਕਰ ਦਾਦਾ : ਹਾਂ ਹਾਂ, ਚੰਗੀ ਤਰ੍ਹਾਂ ਯਾਦ ਏ। ਘੁੰਮਣ ਫਿਰਨ ਦੇ ਅਜਿਹੇ ਮੰਤਰ ਸਿਖਾ ਦੇਵਾਂਗਾ ਕਿ ਤੇਰੇ ਰਾਹ ਵਿਚ ਨਾ ਸਮੁੰਦਰ, ਨਾ ਜੰਗਲ, ਨਾ ਪਹਾੜ – ਕੋਈ ਚੀਜ਼ ਵੀ ਨਹੀਂ ਖੜੋ ਸਕੇਗੀ।

ਮਾਧੋ : ਕਿਹੀਆਂ ਪਾਗਲਾਂ ਵਰਗੀਆਂ ਗੱਲਾਂ ਕਰਦੇ ਓ?

ਠਾਕਰ ਦਾਦਾ : ਅਮਲ ਬੱਚਾ, ਪਹਾੜ, ਪਰਬਤ, ਸਮੁੰਦਰ ਤੋਂ ਮੈਂ ਨਹੀਂ ਡਰਦਾ। ਪਰ ਜੇ ਤੇਰੇ ਇਸ ਫੁੱਫੜ ਨਾਲ ਵੈਦ ਜੀ ਆ ਰਲੇ, ਤਾਂ ਮੇਰੇ ਸਾਰੇ ਮੰਤਰ ਧਰੇ ਰਹਿ ਜਾਣਗੇ।

ਅਮਲ : ਨਾ ਨਾ ਫੁੱਫੜ, ਤੂੰ ਵੈਦ ਨੂੰ ਕੁਝ ਨਾ ਦਸੀਂ। ਹੁਣ ਮੈਂ ਇਥੇ ਹੀ ਪਿਆ ਰਵ੍ਹਾਂਗਾ। ਕੁਝ ਨਹੀਂ ਕਰਾਂਗਾ। ਪਰ ਜਿਸ ਦਿਨ ਰਾਜ਼ੀ ਹੋਇਆ, ਉਸੇ ਦਿਨ ਸਾਈਂ ਬਾਬੇ ਦਾ ਮੰਤਰ ਲੈ ਕੇ ਚਲਾ ਜਾਵਾਂਗਾ, ਫਿਰ ਨਾ ਸਮੁੰਦਰ, ਨਾ ਪਰਬਤ, ਨਾ ਪਹਾੜ – ਕੋਈ ਵੀ ਮੈਨੂੰ ਰੋਕ ਨਹੀਂ ਸਕੇਗਾ।

ਮਾਧੋ : ਨਾ ਨਾ ਮੇਰਾ ਸੋਹਣਾ ਪੁੱਤ। ਬਸ ਹਰ ਵੇਲੇ ਚਲੇ ਜਾਣ ਦੀ ਈ ਮੁਹਾਰਨੀ ਨਹੀਂ ਰਟੀਦੀ। ਤੇਰੀਆਂ ਇਨ੍ਹਾਂ ਗੱਲਾਂ ਨਾਲ ਮੇਰਾ ਜੀਅ ਡੁੱਬਦਾ ਏ।

ਅਮਲ : ਮੈਨੂੰ ਦਸ ਖਾਂ ਸਾਈਂ ਬਾਬਾ, ਤੋਤਿਆਂ ਦਾ ਟਾਪੂ ਕਿਹੋ ਜਿਹਾ ਏ?

ਠਾਕਰ ਦਾਦਾ : ਅਸਚਰਜਾਂ ਭਰੀ ਧਰਤੀ ! ਪੰਛੀਆਂ ਦਾ ਦੇਸ – ਜਿਥੇ ਕੋਈ ਆਦਮੀ ਨਹੀਂ। ਉਹ ਗੱਲਾਂ ਨਹੀਂ ਕਰਦੇ, ਤੁਰਦੇ ਫਿਰਦੇ ਨਹੀਂ। ਬਸ ਗੀਤ ਗਾਉਂਦੇ ਨੇ ਤੇ ਉੱਡਦੇ ਨੇ।

ਅਮਲ : ਆਹਾ, ਮੌਜ ਏ ! ਸਮੁੰਦਰ ਦੇ ਕੰਢੇ ਈ ਏ ਨਾ ?

ਠਾਕਰ ਦਾਦਾ : ਹੋਰ ਕੀ, ਸਮੁੰਦਰ ਦੇ ਕੰਢੇ ਈ ਏ।

ਅਮਲ : ਤੇ ਉਥੋਂ ਦੇ ਸਭ ਪਹਾੜ ਨੀਲੇ ਨੇ ?

ਠਾਕਰ ਦਾਦਾ : ਨੀਲੇ ਪਹਾੜਾਂ ਉਤੇ ਈ ਤਾਂ ਉਹ ਰਹਿੰਦੇ ਨੇ। ਤਰਕਾਲੀਂ ਜਦ ਡੁੱਬਦੇ ਸੂਰਜ ਦੀ ਲਾਲੀ ਪਹਾੜ ਉਤੇ ਖਿੰਡ ਜਾਂਦੀ ਏ, ਤੇ ਸਾਵੇ ਤੋਤਿਆਂ ਦੀਆਂ ਡਾਰਾਂ ਆਪਣੇ ਆਪਣੇ ਆਲ੍ਹਣਿਆਂ ਨੂੰ ਮੁੜਦੀਆਂ ਨੇ – ਉਸ ਵੇਲੇ ਅਸਮਾਨ ਦੇ ਰੰਗ, ਤੋਤਿਆਂ ਦੇ ਰੰਗ, ਪਹਾੜਾਂ ਦੇ ਰੰਗ – ਬਸ ਇਕ ਨਜ਼ਾਰਾ ਹੁੰਦਾ ਏ !

ਅਮਲ : ਪਹਾੜ ਉਤੇ ਝਰਨੇ ਵੀ ਹੋਣਗੇ।

ਠਾਕਰ ਦਾਦਾ : ਵਾਹ ! ਝਰਨੇ ਤੋਂ ਬਿਨਾਂ ਪਹਾੜ ਹੋਏ ਨੇ ਕਦੇ ? ਪੰਘਰੇ ਹੋਏ ਹੀਰਿਆਂ ਵਾਂਗ ਚਮਕਦੇ ਨੇ ਝਰਨੇ ਝਮ ਝਮ ਕਰਦੇ। ਪੱਥਰ ਗੀਟਿਆਂ ਨੂੰ ਖਣ-ਖਣਾਉਂਦੇ, ਕਲ ਕਲ ਕਰਦੇ, ਛਲ ਛਲ ਕਰਦੇ ਇਹ ਝਰਨੇ ਸਮੁੰਦਰ ਵਿਚ ਜਾ ਡਿੱਗਦੇ ਨੇ। ਕਿਸੇ ਵੈਦ ਜੀ ਦੇ ਪਿਉ ਦੀ ਵੀ ਮਜਾਲ ਨਹੀਂ ਜੁ ਇਨ੍ਹਾਂ ਝਰਨਿਆਂ ਨੂੰ ਇਕ ਮਿੰਟ ਲਈ ਵੀ ਕਿਤੇ ਰੋਕ ਸਕੇ। ਜੇ ਉਥੋਂ ਦੇ ਪੰਛੀ ਮੈਨੂੰ ਉੱਕਾ ਈ ਤੁੱਛ ਨਾ ਸਮਝਦੇ – ਇਕ ਪੰਖ-ਹੀਨ ਬੰਦਾ – ਤਾਂ ਮੈਂ ਵੀ ਉਨ੍ਹਾਂ ਦੇ ਅਣਗਿਣਤ ਆਹਲਣਿਆਂ ਦੇ ਲਾਗੇ ਝਰਨਿਆਂ ਦੇ ਕੰਢੇ ਝੁੱਗੀ ਪਾ ਲੈਂਦਾ ਤੇ ਸਾਰਾ ਦਿਨ ਸਮੁੰਦਰ ਦੀਆਂ ਛੱਲਾਂ ਵੇਖਦਾ ਰਹਿੰਦਾ।

ਅਮਲ : ਜੇ ਮੈਂ ਪੰਛੀ ਹੁੰਦਾ ਤਾਂ ....

ਠਾਕਰ ਦਾਦਾ : ਤਾਂ ਬਿਪਤਾ ਖੜੀ ਹੋ ਜਾਂਦੀ। ਸੁਣਿਆਂ ਏ, ਤੂੰ ਦਹੀਂ ਵਾਲੇ ਨਾਲ ਸਾਈ ਲਾਈ ਏ ਕਿ ਵੱਡਾ ਹੋ ਕੇ ਤੂੰ ਦਹੀ ਵੇਚਿਆ ਕਰੇਂਗਾ ? ਤੋਤਿਆਂ ਦੇ ਟਾਪੂ ਵਿਚ ਤੇਰਾ ਇਹ ਵਪਾਰ ਨਹੀਂ ਚਲਣਾ। ਤੈਨੂੰ ਕੁਝ ਘਾਟਾ ਈ ਪਊ।

ਮਾਧੋ : ਬਸ ਬਸ, ਬਹੁਤ ਹੋ ਗਈ ! ਜਾਪਦੈ ਤੁਸੀਂ ਦੋਵੇਂ ਮੈਨੂੰ ਸ਼ੁਦਾਈ ਬਣਾ ਕੇ ਛਡੋਗੇ। ਮੈਂ ਚੱਲਾਂ ਹੁਣ।

ਅਮਲ : ਫੁੱਫੜ, ਦਹੀਂ ਵਾਲਾ ਆ ਕੇ ਚਲਾ ਗਿਐ ?

ਮਾਧੋ : ਹੋਰ ਕੀ, ਚਲਿਆ ਈ ਗਿਐ। ਤੇਰੇ ਏਸ ਸਾਈਂ ਬਾਬੇ ਦੇ ਸੁਨੇਹੇਂ ਲਈ ਉਹ ਤੋਤਿਆਂ ਦੇ ਟਾਪੂ ਵਿਚ ਈ ਘੁੰਮਦਾ ਫਿਰੇ ਤਾਂ ਉਸ ਦਾ ਗੁਜ਼ਾਰਾ ਕਿਥੋਂ ਹੋਵੇ। ਉਹ ਤੇਰੇ ਲਈ ਦਹੀਂ ਦਾ ਇਕ ਕਟੋਰਾ ਛੱਡ ਗਿਆ ਏ। ਆਖ ਗਿਆ ਏ, ਪਿੰਡ ਵਿਚ ਉਸ ਦੀ ਭਣੇਵੀਂ ਦਾ ਵਿਆਹ ਏ। ਕਮਲੀ ਮਹੱਲੇ ਵਿਚ ਉਸ ਬੈਂਡ ਵਾਜੇ ਦਾ ਪ੍ਰਬੰਧ ਕਰਨ ਜਾਣੈਂ। ਇਸੇ ਲਈ ਉਹ ਬਹੁਤ ਕਾਹਲੀ ਵਿਚ ਸੀ।

ਅਮਲ : ਉਸ ਨੇ ਤਾਂ ਆਖਿਆ ਸੀ ਕਿ ਆਪਣੀ ਨਿੱਕੀ ਭਣੇਵੀਂ ਦਾ ਵਿਆਹ ਮੇਰੇ ਨਾਲ ਕਰੇਗਾ।

ਠਾਕਰ ਦਾਸ : ਤਾਂ ਤੇ ਬੜੀ ਮੁਸ਼ਕਲ ਹੋਈ।

ਅਮਲ : ਆਖਦਾ ਸੀ, ਉਹ ਮੇਰੀ ਨਿੱਕੀ ਸੋਹਣੀ ਵਹੁਟੀ ਬਣੇਗੀ। ਨੱਕ ਵਿਚ ਨੱਥ ਹੋਵੇਗੀ, ਤੇ ਲਾਲ ਪੱਲੇ ਵਾਲੀ ਸਾੜ੍ਹੀ। ਸਵੇਰ ਵੇਲੇ ਉਹ ਆਪਣੇ ਹੱਥੀਂ ਕਾਲੀ ਗਊ ਦੀ ਧਾਰ ਕੱਢ ਕੇ ਮਿੱਟੀ ਦੇ ਨਵੇਂ ਕੁੱਜੇ ਵਿਚ ਝੱਗ ਵਾਲਾ ਦੁੱਧ ਲਿਆਵੇਗੀ ਤੇ ਮੈਨੂੰ ਪਿਆਵੇਗੀ। ਤੇ ਤਰਕਾਲੀਂ ਵਾੜੇ ਵਿਚ, ਦੀਵਾ ਬਾਲ ਕੇ ਮੇਰੇ ਕੋਲ ਆ ਬੈਠੇਗੀ ਤੇ ਚੰਪਾ ਫੁੱਲ ਦੇ ਸੱਤ ਭਰਾਵਾਂ ਦੀ ਕਹਾਣੀ ਸੁਣਾਏਗੀ।

ਠਾਕਰ ਦਾਦਾ : ਬੱਲੇ ਬੱਲੇ ! ਕੀ ਕਹਿਣਾ ਏ ਤੇਰੀ ਨਿੱਕੀ ਵਹੁਟੀ ਦਾ ! ਮੇਰੇ ਵਰਗੇ ਸਾਈਂ ਬਾਬਾ ਦਾ ਵੀ ਜੀਅ ਕਰ ਆਇਆ ਏ, ਵਿਆਹ ਨੂੰ ! ਕੋਈ ਗੱਲ ਨਹੀਂ ਉਸ ਦਾ ਵਿਆਹ ਹੋ ਈ ਜਾਣ ਦੇ। ਮੈਂ ਤੈਨੂੰ ਦੱਸ ਦੇਵਾਂ, ਜਦ ਤੂੰ ਵਿਆਹੁਣ ਜੋਗਾ ਹੋਇਆ ਤਾਂ ਉਹਦੇ ਘਰ ਭਣੇਵੀਆਂ ਦਾ ਕਾਲ ਨਹੀਂ ਪੈਣ ਲਗਾ।

ਮਾਧੋ : ਜਾ ਜਾ ! ਮੇਰੇ ਕੋਲੋਂ ਨਹੀਂ ਹੋਰ ਇਹੋ ਜਿਹੀਆਂ ਗੱਲਾਂ ਸੁਣ ਹੁੰਦੀਆਂ !

(ਚਲਾ ਜਾਂਦਾ ਹੈ)

ਅਮਲ : ਸਾਈਂ ਬਾਬਾ, ਫੁੱਫੜ ਤਾਂ ਚਲਾ ਗਿਆ। ਹੁਣ ਤੂੰ ਮੈਨੂੰ ਹੌਲੀ ਹੌਲੀ ਦੱਸ, ਡਾਕਖਾਨੇ ਵਿਚ ਮੇਰੇ ਨਾਂ ਰਾਜੇ ਦੀ ਕੋਈ ਚਿੱਠੀ ਆਈ ਏ ?

ਠਾਕਰ ਦਾਦਾ : ਸੁਣਿਆਂ ਏ, ਚਿੱਠੀ ਤੁਰ ਤਾਂ ਪਈ ਏ। ਬਸ ਰਾਹ ਵਿਚ ਈ ਹੋਣੀ ਏ ਕਿਤੇ।

ਅਮਲ : ਰਾਹ ਵਿਚ ? ਕਿਹੜੇ ਰਾਹ ਵਿਚ ? ਕੀ ਉਸ ਦੂਰ ਜੰਗਲ ਦੇ ਰਾਹ ਵਿਚ ਜਿੱਥੇ ਮੀਂਹ ਪੈਣ ਪਿਛੋਂ ਅਸਮਾਨ ਨਿੱਖਰ ਆਉਂਦੈ ?

ਠਾਕਰ ਦਾਦਾ : ਤੂੰ ਤੇ ਅੱਗੇ ਈ ਸਭ ਕੁਝ ਜਾਨਣੈਂ। ਉਸ ਰਾਹ 'ਤੇ ਈ।

ਅਮਲ : ਮੈਂ ਸਭ ਕੁਝ ਜਾਨਣਾਂ ਸਾਈਂ ਬਾਬਾ।

ਠਾਕਰ ਦਾਦਾ : ਇਹੀ ਤਾਂ ਵੇਖਣਾ ਏਂ - ਕਿਵੇਂ ਜਾਣਨਾ ਏਂ ਤੂੰ ?

ਅਮਲ : ਇਹ ਨਹੀਂ ਮੈਨੂੰ ਪਤਾ। ਪਰ ਇਉਂ ਲਗਦੈ ਸਭ ਕੁਝ ਅੱਖਾਂ ਸਾਹਮਣੇ ਵੇਖ ਰਿਹਾ ਹੋਵਾਂ। ਜਾਪਦੈ, ਜਿਵੇਂ ਮੈਂ ਬੜੀ ਵਾਰੀ ਵੇਖਿਐ - ਬੜਾ ਚਿਰ ਪਹਿਲਾਂ। ਕਿੰਨਾ ਚਿਰ ਪਹਿਲਾਂ - ਇਹ ਮੈਨੂੰ ਯਾਦ ਨਹੀਂ ਆਉਂਦਾ। ਦੱਸਾਂ ? ਮੈਂ ਵੇਖ ਰਿਹਾਂ

ਰਾਜੇ ਦਾ ਡਾਕੀਆ ਪਹਾੜ ਤੋਂ 'ਕੱਲਾ ਉਤਰਦਾ ਆ ਰਿਹਾ ਏ - ਉਸ ਦੇ ਖੱਬੇ ਹੱਥ ਲਾਲਟੈਨ, ਮੋਢੇ ਉਤੇ ਡਾਕ ਦਾ ਥੈਲਾ । ਕਿੰਨੇ ਦਿਨਾਂ ਤੋਂ? ਕਿੰਨੀਆਂ ਰਾਤਾਂ ਤੋਂ ਉਹ ਬੱਸ ਉਤਰ ਈ ਰਿਹਾ ਏ। ਪਹਾੜ ਦੇ ਪੈਰਾਂ ਕੋਲ ਜਿੱਥੇ ਝਰਨਾ ਵਲ ਖਾਂਦੀ ਨਦੀ ਦਾ ਰੂਪ ਧਾਰ ਲੈਂਦਾ ਏ - ਉਹ ਤੁਰਿਆ ਈ ਆ ਰਿਹਾ ਏ। ਨਦੀ ਦੇ ਕੰਢੇ ਜਵਾਰ ਦੇ ਖੇਤ ਨੇ, ਖੇਤਾਂ ਵਿਚੋਂ ਡੰਡੀਓ ਡੰਡੀ ਉਹ ਚਲਿਆ ਆ ਰਿਹਾ ਏ - ਉਸ ਪਿਛੋਂ ਕਮਾਦ ਦੇ ਖੇਤ ਆਉਂਦੇ ਨੇ। ਇਨ੍ਹਾਂ ਖੇਤਾਂ ਦੇ ਨਾਲੋਂ ਦੀ ਉੱਚੀ ਆਲ ਲੰਘਦੀ ਏ। ਉਸ ਆਲ ਦੇ ਕੋਲੋਂ ਦੀ ਉਹ ਤੁਰਿਆ ਈ ਆ ਰਿਹਾ ਏ - ਇਕੱਲਾ - ਰਾਤੀਂ ਵੀ ਤੇ ਦਿਨੇ ਵੀ। ਖੇਤਾਂ ਵਿਚ ਬੀਂਡੇ ਬੋਲਦੇ ਨੇ। ਨਦੀ ਕੰਢੇ ਕੋਈ ਵੀ ਆਦਮੀ ਨਹੀਂ। ਚੱਕੀਰਾਹੇ ਪੂਛ ਹਿਲਾ ਹਿਲਾ ਗਾਰੇ ਵਿਚ ਠੁੰਗੇ ਮਾਰਦੇ ਫਿਰਦੇ ਨੇ, ਮੈਂ ਸਭ ਕੁਝ ਵੇਖ ਸਕਨਾ। ਜਿਉਂ ਜਿਉਂ ਉਸ ਨੂੰ ਨੇੜੇ ਆਉਂਦੇ ਵੇਖਨਾ, ਮੇਰਾ ਮਨ ਖੁਸ਼ੀ ਨਾਲ ਉਛਲ ਉਛਲ ਪੈਂਦਾ ਏ।

ਠਾਕਰ ਦਾਦਾ :ਮੇਰੀਆਂ ਬੁੱਢੀਆਂ ਅੱਖਾਂ ਵਿਚ ਤੇਰੇ ਵਰਗੀ ਜੋਤ ਕਿਥੇ ? ਫੇਰ ਵੀ ਜਿਵੇਂ ਤੇਰੇ ਕਰ ਕੇ - ਮੈਨੂੰ ਵੀ ਸਭ ਕੁਝ ਦਿਸ ਰਿਹਾ ਹੋਵੇ।

ਅਮਲ : ਭਲਾ ਸਾਈਂ ਬਾਬਾ, ਤੂੰ ਉਸ ਰਾਜੇ ਨੂੰ ਜਾਣਨੈਂ ਜਿਸ ਦਾ ਇਹ ਡਾਕਖਾਨਾ ਏ।

ਠਾਕਰ ਦਾਦਾ: ਹਾਂ, ਜਾਣਦਾ ਕੀ, ਮੈਂ ਤਾਂ ਰੋਜ਼ ਉਸ ਕੋਲ ਭਿੱਖਿਆ ਲੈਣ ਜਾਨਾਂ।

ਅਮਲ : ਬੜੀ ਚੰਗੀ ਗੱਲ ਏ, ਜਦ ਰਾਜ਼ੀ ਹੋ ਗਿਆ ਮੈਂ ਵੀ ਉਸ ਕੋਲ ਭਿੱਖਿਆ ਲੈਣ ਜਾਵਾਂ। ਜਾ ਸਕਾਂਗਾ ਮੈਂ ?

ਠਾਕਰ ਦਾਦਾ : ਬੇਟਾ, ਤੈਨੂੰ ਭਿੱਖਿਆ ਦੀ ਲੋੜ ਨਹੀਂ ਪਵੇਗੀ। ਰਾਜੇ ਜੋ ਤੈਨੂੰ ਦੇਣਾ ਏ ਉਂਜ ਈ ਦੇ ਦੇਵੇਗਾ।

ਅਮਲ : ਨਾ ਨਾ, ਮੈਂ ਉਸ ਦੇ ਬੂਹੇ ਅੱਗੇ ਸੜਕ ਕੰਢੇ ਖਲੋ ਕੇ ''ਜੈ ਹੋ, ਜੈ ਹੋ'' ਦੀ ਅਲਖ ਜਗਾ ਕੇ ਭਿੱਖਿਆ ਮੰਗਾਂਗਾ... ਮੈਂ ਖੰਜਰੀ ਵਜਾ ਕੇ ਨੱਚਾਂਗਾ। ਠੀਕ ਏ ਨਾ ?

ਠਾਕਰ ਦਾਦਾ : ਬਿਲਕੁਲ ਠੀਕ ! ਤੇਰੇ ਨਾਲ ਖਲੋਤਿਆਂ ਮੈਨੂੰ ਵੀ ਰਜਵੀਂ ਭਿੱਖਿਆ ਮਿਲ ਜਾਵੇਗੀ। ਕੀ ਮੰਗੇਂਗਾ ਤੂੰ ਉਸ ਤੋਂ ?

ਅਮਲ : ਮੈਂ ਆਖਾਂਗਾ ਮੈਨੂੰ ਆਪਣਾ ਡਾਕੀਆ ਬਣਾ ਲੈ। ਮੈਂ ਇਸੇ ਤਰ੍ਹਾਂ ਹੱਥ ਵਿਚ ਲਾਲਟੈਨ ਫੜੀ ਘਰ ਘਰ ਤੇਰੀਆਂ ਚਿੱਠੀਆਂ ਵੰਡਦਾ ਫਿਰਾਂਗਾ। ਜਾਨਣੈ ਸਾਈਂ ? ਮੈਨੂੰ ਇਕ ਆਦਮੀ ਨੇ ਆਖਿਆ ਏ ਕਿ ਮੇਰੇ ਰਾਜੀ ਹੋਣ ਉਤੇ ਉਹ ਮੈਨੂੰ ਭਿੱਖਿਆ ਮੰਗਣੀ ਸਿਖਾ ਦੇਵੇਗਾ। ਮੈਂ ਇਸ ਦੇ ਨਾਲ ਜਿੱਥੇ ਜੀਅ ਕਰੇ ਭਿੱਖਿਆ ਮੰਗਦਾ ਫਿਰਾਂਗਾ।

ਠਾਕਰ ਦਾਦਾ : ਕੌਣ ਏ ਉਹ ?

ਅਮਲ : ਸ਼ਿਦਾਮ।

ਠਾਕਰ ਦਾਦਾ : ਕੌਣ ਸ਼ਿਦਾਮ ?

ਅਮਲ : ਉਹੀ ਜਿਹੜਾ ਅੰਨ੍ਹਾਂ ਤੇ ਲੰਗੜਾ ਏ। ਉਹ ਰੋਜ਼ ਮੇਰੀ ਤਾਕੀ ਕੋਲ ਆਉਂਦੈ। ਮੇਰੇ ਵਰਗਾ ਇਕ ਮੁੰਡਾ ਉਸ ਨੂੰ ਰੇੜ੍ਹੀ 'ਤੇ ਬਿਠਾ ਕੇ ਲਈ ਫਿਰਦੈ। ਮੈਂ ਉਸ ਨੂੰ ਆਖਿਆ, ਮੈਂ ਰਾਜ਼ੀ ਹੋ ਲਵਾਂ ਤਾਂ ਤੈਨੂੰ ਲੈ ਕੇ ਫਿਰਿਆ ਕਰਾਂਗਾ।

ਠਾਕਰ ਦਾਦਾ : ਫੇਰ ਤਾਂ ਬੜਾ ਸਵਾਦ ਆਵੇਗਾ।

ਅਮਲ : ਓਸ ਮੈਨੂੰ ਆਖਿਆ ਏ ਕਿ ਭਿੱਖਿਆ ਮੰਗਨੀ ਸਿਖਾ ਦੇਵੇਗਾ। ਮੈਂ ਫੁੱਫੜ ਨੂੰ ਆਖ ਦਿਤਾ ਏ ਕਿ ਉਸ ਨੂੰ ਭੀਖ ਦੇਵੇ। ਫੁੱਫੜ ਆਖਦੈ ਕਿ ਉਹ ਝੂਠ ਮੂਠ ਦਾ ਕਾਣਾ ਏ, ਝੂਠ ਮੂਠ ਦਾ ਲੰਗੜਾ ਏ। ਹੱਛਾ ਉਹ ਝੂਠ ਮੂਠ ਦਾ ਕਾਣਾ ਈ ਸਹੀ – ਪਰ ਉਸ ਨੂੰ ਅੱਖੋਂ ਨਹੀਂ ਦਿਸਦਾ, ਇਹ ਤਾਂ ਸੱਚ ਏ ਨਾ ?

ਠਾਕਰ ਦਾਦਾ : ਠੀਕ ਆਖਦਾ ਏਂ ਬੇਟਾ। ਇਸ ਗੱਲ ਵਿਚ ਸੱਚ ਇਤਨਾ ਈ ਏ ਕਿ ਉਹਨੂੰ ਅੱਖੀਉਂ ਨਹੀਂ ਦਿਸਦਾ। ਉਸ ਨੂੰ ਕਾਣਾ ਆਖੋ ਭਾਵੇਂ ਕੁਝ ਹੋਰ ਆਖੋ। ਉਹਨੂੰ ਭਿੱਖਿਆ ਨਹੀਂ ਮਿਲਦੀ ਤਾਂ ਉਹ ਤੇਰੇ ਕੋਲ ਕਾਹਦੇ ਲਈ ਬੈਠਾ ਰਹਿੰਦੈ ?

ਅਮਲ : ਉਹਨੂੰ ਮੈਂ ਦਸਦਾ ਜੁ ਆਂ ਕਿ ਫਲਾਣੀ ਚੀਜ਼ ਕਿਥੇ ਏ ਤੇ ਫ਼ਲਾਣੀ ਚੀਜ਼ ਕਿਥੇ। ਵਿਚਾਰੇ ਨੂੰ ਦਿਸਦਾ ਨਹੀਂ। ਤੂੰ ਜਿਹੜੇ ਦੇਸਾਂ ਦੀਆਂ ਗੱਲਾਂ ਮੈਨੂੰ ਦਸਦੈਂ, ਉਹ ਸਾਰੀਆਂ ਮੈਂ ਉਸ ਨੂੰ ਸੁਣਾ ਦੇਨਾ ਆਂ। ਤੂੰ ਉਸ ਦਿਨ ਮੈਨੂੰ ਉਹ ਜਿਹੜੇ ਹੌਲੇ ਫੁੱਲ ਦੇਸ ਦੀ ਗੱਲ ਸੁਣਾਈ ਸੀ ਜਿਥੇ ਕਿਸੇ ਚੀਜ਼ ਦਾ ਕੋਈ ਭਾਰ ਨਹੀਂ ਹੁੰਦਾ, ਜਿਥੇ ਰਤਾ ਕੁ ਛਾਲ ਮਾਰਿਆਂ ਪਹਾੜ ਟੱਪ ਜਾਈਦਾ ਏ, ਉਸ ਹੌਲੇ ਦੇਸ ਦੀ ਬਾਤ ਸੁਣ ਕੇ ਉਸ ਨੂੰ ਬੜੀ ਖੁਸ਼ੀ ਹੋਈ ਸੀ। ਅੱਛਾ ਸਾਈਂ ਉਸ ਦੇਸ ਵਿਚ ਕਿਹੜੇ ਪਾਸਿਉਂ ਦੀ ਜਾਈਦਾ ਏ ?

ਠਾਕਰ ਦਾਦਾ : ਅੰਦਰਲੇ ਪਾਸਿਉਂ ਦੀ ਇਕ ਰਾਹ ਏ ! ਇਸ ਨੂੰ ਲਭਣਾ ਕੁਝ ਔਖਾ ਏ।

ਅਮਲ : ਉਹ ਵਿਚਾਰਾ ਤਾਂ ਅੰਨ੍ਹਾ ਏ ਉਹਨੂੰ ਤਾਂ ਦਿੱਸੇ ਈ ਨਾ। ਉਹਨੂੰ ਤਾਂ ਬਸ ਭਿੱਖਿਆ ਈ ਮੰਗਦੇ ਫਿਰਨਾਂ ਪਵੇਗਾ। ਏਸੇ ਗੱਲ ਦਾ ਉਹਨੂੰ ਦੁੱਖ ਸੀ। ਮੈਂ ਉਸ ਨੂੰ ਆਖਿਆ। ਭਿੱਖਿਆ ਮੰਗਦਿਆਂ ਫਿਰਦਿਆਂ ਜਿੰਨਾ ਤੂੰ ਤੁਰ ਫਿਰ ਲੈਨਾ ਏਂ, ਐਨਾ ਹਰ ਕੋਈ ਤੇ ਨਹੀਂ ਫਿਰ ਸਕਦਾ।

ਠਾਕਰ ਦਾਦਾ : ਬੱਚਾ, ਘਰ ਬੈਠੇ ਰਹਿਣ ਵਿਚ ਵੀ ਐਡਾ ਕਾਹਦਾ ਦੁੱਖ ਐ।

ਅਮਲ : ਨਾ ਨਾ, ਕੋਈ ਦੁੱਖ ਨਹੀਂ। ਪਹਿਲਾਂ ਪਹਿਲਾਂ ਜਦ ਮੈਨੂੰ ਕਮਰੇ ਅੰਦਰ ਡੱਕ ਦਿਤਾ, ਤਾਂ ਮੈਨੂੰ ਜਾਪਿਆ ਸੀ, ਜਿਵੇਂ ਦਿਨ ਮੁਕਦਾ ਈ ਨਹੀਂ। ਹੁਣ ਜਦੋਂ ਦਾ ਰਾਜੇ ਦਾ ਡਾਕ ਖਾਨਾ ਵੇਖਿਆ ਏ, ਉਦੋਂ ਤੋਂ ਏਥੇ ਬੈਠੇ ਰਹਿਣਾ ਮੈਨੂੰ ਚੰਗਾ ਲਗਦਾ ਏ। ਇਕ ਦਿਨ ਮੇਰੀ ਚਿੱਠੀ ਆ ਪਹੁੰਚੇਗੀ – ਇਹ ਗੱਲ ਸੋਚਦਿਆਂ ਮੈਂ ਖੁਸ਼ੀ ਨਾਲ ਚੁੱਪ ਕੀਤਾ ਬੈਠਾ ਰਹਿ ਸਕਦਾਂ। ਪਰ ਰਾਜੇ ਦੀ ਚਿੱਠੀ ਵਿਚ ਕੀ ਲਿਖਿਆ ਹੋਵੇਗਾ, ਇਹ ਮੈਨੂੰ ਪਤਾ ਨਹੀਂ।

ਠਾਕਰ ਦਾਦਾ : ਨਾ ਪਤਾ ਸਈ, ਤੇਰਾ ਨਾਂ ਤਾਂ ਲਿਖਿਆ ਹੋਵੇਗਾ – ਐਨਾ ਈ ਬਥੇਰਾ ਏ।

(ਮਾਧੋ ਦੱਤ ਦਾ ਆਉਣਾ)

ਮਾਧੋ : ਤੁਸੀਂ ਦੋਹਾਂ ਜਣਿਆਂ ਰਲ ਕੇ ਇਹ ਕੀ ਫ਼ਸਾਦ ਖੜਾ ਕਰ ਦਿਤਾ ?

ਠਾਕਰ ਦਾਦਾ : ਕਿਉਂ, ਹੋਇਆ ਕੀ ?

ਮਾਧੋ : ਸੁਣਿਆਂ ਏ ਤੁਸਾਂ ਸ਼ਾਇਦ ਇਹ ਗੱਲ ਧੁਮਾ ਛੱਡੀ ਏ ਕਿ ਰਾਜੇ ਨੇ ਤੁਹਾਨੂੰ ਚਿੱਠੀ ਲਿਖਣ ਲਈ ਇਹ ਡਾਕਖਾਨਾ ਖੋਲ੍ਹਿਆ ਏ।

ਠਾਕਰ ਦਾਦਾ : ਇਸ ਵਿਚ ਗਲਤ ਕੀ ਏ ?

ਮਾਧੋ : ਸਾਡੇ ਪੰਚਾਨਣ ਮੁਖੀਏ ਨੇ ਗੁੰਮਨਾਮ ਚਿੱਠੀ ਲਿਖ ਕੇ ਇਹ ਗੱਲ ਰਾਜੇ ਤਾਈਂ ਪੁਚਾ ਦਿਤੀ ਏ।

ਠਾਕਰ ਦਾਦਾ : ਸਾਨੂੰ ਨਹੀਂ ਪਤਾ ਕਿ ਸਾਰੀਆਂ ਗੱਲਾਂ ਰਾਜੇ ਤੀਕ ਪਹੁੰਚ ਜਾਂਦੀਆਂ ਨੇ।

ਮਾਧੋ : ਤਾਂ ਫੇਰ ਸੰਭਲ ਕੇ ਕਿਉਂ ਨਹੀਂ ਚਲਦੇ ? ਰਾਜੇ ਦੇ ਨਾਂ ਨਾਲ ਗੱਲਾਂ ਜੋੜ ਜੋੜ ਕੇ ਤੁਸੀਂ ਮੈਨੂੰ ਫਸਾਉਗੇ।

ਅਮਲ : ਸਾਈਂ, ਰਾਜਾ ਗੁੱਸਾ ਕਰੇਗਾ ਇਸ ਗੱਲ ਦਾ ?

ਠਾਕਰ ਦਾਦਾ : ਗੁੱਸਾ – ਉਹ ਤੇਰੇ ਵਰਗੇ ਆਲੇ ਭੋਲੇ ਬਾਲ ਤੇ ਮੇਰੇ ਵਰਗੇ ਸਾਈਂ ਦਰਵੇਸ਼ ਉਤੇ ਗੁੱਸਾ ਕਰੇਗਾ ! ਗੁੱਸਾ ਕਰਕੇ ਉਹ ਸਾਡੇ ਉਤੇ ਰਾਜ ਕਿਵੇਂ ਕਰੇਗਾ – ਵੇਖਾਂਗੇ ਫਿਰ।

ਅਮਲ : ਸਾਈਂ ਬਾਬਾ ਅਜ ਸਵੇਰ ਤੋਂ ਈ ਮੇਰੀਆਂ ਅੱਖਾਂ ਅਗੇ ਰਹਿ ਰਹਿ ਕੇ ਹਨੇਰਾ ਆਉਂਦਾ ਏ, ਜਾਪਦਾ ਏ ਜਿਵੇਂ ਸਭ ਕੁਝ ਸੁਪਨਾ ਹੋਵੇ। ਚੁੱਪ ਰਹਿਣ ਨੂੰ ਜੀਅ ਕਰਦਾ ਏ। ਗੱਲ ਕਰਨ ਨੂੰ ਹੁਣ ਉੱਕਾ ਜੀਅ ਨਹੀਂ ਕਰਦਾ। ਰਾਜੇ ਦੀ ਚਿੱਠੀ ਆਵੇਗੀ ਨਾਂ ? ਹੁਣੇ ਜੇ ਦੇਖਦੇ ਦੇਖਦੇ ਇਹ ਕਮਰਾ ਅਲੋਪ ਹੋ ਜਾਏ ਤਾਂ – ਜੇ – ।

ਠਾਕਰ ਦਾਦਾ : (ਅਮਲ ਨੂੰ ਪੱਖੀ ਝਲਦੇ ਹੋਏ) ਆਵੇਗੀ, ਚਿੱਠੀ ਅੱਜ ਹੀ ਆਵੇਗੀ।

(ਵੈਦ ਜੀ ਦਾ ਪ੍ਰਵੇਸ਼)

ਵੈਦ : ਅਜ ਚਿਤ ਕਿਹੋ ਜਿਹਾ ਏ ?

ਅਮਲ : ਵੈਦ ਜੀ, ਅਜ ਬੜਾ ਚੰਗਾ ਲਗਦੈ ਸਭ ਕੁਝ, ਜਾਪਦੈ ਜਿਵੇਂ ਸਾਰੀ ਪੀੜ ਹਟ ਗਈ ਹੋਵੇ।

ਵੈਦ : (ਮਾਧੋ ਨੂੰ ਇਕ ਪਾਸੇ ਲਿਜਾ ਕੇ) ਮੈਨੂੰ ਇਸ ਦੀ ਇਹ ਮੁਸਕਣੀ ਚੰਗੀ ਨਹੀਂ ਜਾਪਦੀ। ਇਹ ਜਿਹੜਾ ''ਚੰਗਾ ਚੰਗਾ'' ਆਖੀ ਜਾਂਦਾ ਏ, ਮਾੜੇ ਲੱਛਣ ਦਿਸਦੇ ਨੇ। ਚਕਰ ਧਰ ਆਖਦਾ ਏ.....।

ਮਾਧੋ : ਦੁਹਾਈ ਜੇ ! ਵੈਦ ਜੀ ਚਕਰ ਧਰ ਦਿੱਤ ਦੀ ਕਥਾ ਰਹਿਣ ਦਿਉ ਸਿੱਧੀ ਗੱਲ ਦਸੋ, ਮਾਮਲਾ ਕੀ ਏ।

ਵੈਦ : ਜਾਪਦੈ, ਹੁਣ ਇਸ ਨੂੰ ਫੜ ਕੇ ਨਹੀਂ ਰਖਿਆ ਜਾਣਾ ! ਮੈਂ ਤੇ ਮਨ੍ਹਾ ਕਰ ਗਿਆ ਸਾਂ, ਪਰ ਜਾਪਦੈ ਬਾਹਰ ਦੀ ਹਵਾ ਲਗ ਗਈ ਏ।

ਮਾਧੋ : ਨਹੀਂ ਵੈਦ ਜੀ, ਮੈਂ ਤਾਂ ਇਸ ਨੂੰ ਬੜੀ ਚੰਗੀ ਤਰ੍ਹਾਂ ਦੋਹਾਂ ਪਾਸਿਆਂ ਤੋਂ ਵਲ੍ਹੇਟ ਵਲ੍ਹਾਟ ਕੇ ਰਖਿਆ ਹੋਇਆ ਏ, ਇਸ ਨੂੰ ਬਾਹਰ ਨਹੀਂ ਜਾਣ ਦਿਤਾ। ਬੂਹਾ ਤੇ ਆਮ ਤੌਰ 'ਤੇ ਬੰਦ ਹੀ ਰਖਣਾ।

ਵੈਦ : ਅੱਜ ਅਜੀਬ ਕਿਸਮ ਦੀ ਹਵਾ ਚਲ ਰਹੀ ਏ। ਮੈਂ ਵੇਖਿਆ ਏ ਤੁਹਾਡੇ ਬਾਹਰਲੇ ਬੂਹੇ ਦੇ ਵਿਚੋਂ ਦੀ ਹਵਾ ਹੂ ਹੂ ਕਰ ਕੇ ਲੰਘ ਰਹੀ ਸੀ। ਇਹ ਅਸਲੋਂ ਮਾੜੀ

ਹੈ, ਇਸ ਬੂਹੇ ਨੂੰ ਚੰਗੀ ਤਰ੍ਹਾਂ ਭੀੜ ਕੇ ਜੰਦਰਾ ਜੜ ਦਿਉ। ਜੇ ਦੋ ਚਾਰ ਦਿਨ ਤੁਹਾਡੇ ਮਿਲਣ ਗਿਲਣ ਵਾਲੇ ਨਾ ਆਉਣ ਤਾਂ ਕੀ ਹਰਜ ਏ ? ਕੇ ਕੋਈ ਆ ਈ ਜਾਏ ਤਾਂ ਪਿਛਲਾ ਬੂਹਾ ਜੋ ਹੈ। ਇਹ ਖਿੜਕੀ ਵੀ ਬੰਦ ਕਰਾ ਦਿਓ। ਇਸ ਵਿਚੋਂ ਡੁੱਬਦੇ ਸੂਰਜ ਦੀ ਰੋਸ਼ਨੀ ਆਉਂਦੀ ਏ ਤੇ ਇਸ ਨੂੰ ਸੌਣ ਨਹੀਂ ਦੇਂਦੀ।

ਮਾਧੋ : ਅਮਲ ਨੇ ਅੱਖਾਂ ਮੀਟੀਆਂ ਹੋਈਆਂ ਨੇ, ਜਾਪਦੈ ਸੌਂ ਗਿਆ ਏ। ਇਹਦੇ ਮੂੰਹ ਵਲ ਵੇਖ ਕੇ ਇਉਂ ਲਗਦੈ, ਵੈਦ ਜੀ, ਜਿਹੜਾ ਆਪਣਾ ਨਹੀਂ ਸੀ ਉਸ ਨੂੰ ਘਰ ਲਿਆ ਕੇ ਰਖਿਆ, ਉਸ ਨੂੰ ਪਿਆਰ ਕੀਤਾ, ਇਉਂ ਲਗਦੈ ਕਿ ਹੁਣ ਇਸ ਨੇ ਮੇਰੇ ਕੋਲ ਨਹੀਂ ਰਹਿਣਾ।

ਵੈਦ : ਇਹ ਕੀ ? ਤੇਰੇ ਘਰ ਤੇ ਮੁਖੀਆ ਆ ਰਿਹਾ ਏ! ਇਹ ਕੀ ਮੁਸੀਬਤ? ਮੈਂ ਚੱਲਾਂ ਭਾਈ। ਪਰ ਤੂੰ ਜਾਹ ਤੇ ਜਾ ਕੇ ਚੰਗੀ ਤਰ੍ਹਾਂ ਹੁਣੇ ਬੂਹਾ ਬੰਦ ਕਰ ਦੇ। ਮੈਂ ਘਰ ਜਾਂਦਿਆਂ ਹੀ ਇਕ ਪੁੜੀ ਘਲ ਦੇਂਦਾਂ। ਉਹ ਖੁਆ ਕੇ ਵੇਖੋ। ਜੇ ਬਚਣਾ ਹੋਇਆ ਤਾਂ ਇਹ ਪੁੜੀ ਹੀ ਇਸ ਨੂੰ ਬਚਾ ਸਕੇਗੀ।

(ਮਾਧੋ ਦੱਤ ਤੇ ਵੈਦ ਜੀ ਦਾ ਜਾਣਾ)

(ਮੁਖੀਆ ਦਾ ਪ੍ਰਵੇਸ਼)

ਮੁਖੀਆ : ਕਿਉਂ ਉਏ ਬਾਂਦਰਾ !

ਠਾਕਰ ਦਾਦਾ : (ਝਟ ਪਟ ਖੜਾ ਹੋਕੇ) ਸ਼ੀ... ਸ਼ੀ... ! ਚੁੱਪ !

ਅਮਲ : ਨਾ ਸਾਈਂ ਬਾਬਾ । ਤੂੰ ਸੋਚਦੈਂ ਮੈਂ ਸੁੱਤਾ ਹੋਇਆਂ ! ਮੈਂ ਸੁੱਤਾ ਨਹੀਂ, ਮੈਂ ਸਭ ਕੁਝ ਸੁਣ ਰਿਹਾਂ। ਜਿਵੇਂ ਬੜੀ ਦੂਰ ਦੀਆਂ ਗੱਲਾ ਸੁਣ ਰਿਹਾ ਹੋਵਾਂ। ਇਉਂ ਜਾਪਦੈ ਜਿਵੇਂ ਮੇਰੀ ਮਾਂ, ਮੇਰਾ ਬਾਪੂ ਮੇਰੇ ਸਰ੍ਹਾਂਦੀ ਬੈਠੇ ਗੱਲਾਂ ਕਰ ਰਹੇ ਹੋਣ।

(ਮਾਧੋ ਦੱਤ ਦਾ ਪ੍ਰਵੇਸ਼)

ਮੁਖੀਆ : ਓਏ ਮਾਧੋ ਦੱਤ, ਅਜ ਕਲ੍ਹ ਤਾਂ ਤੇਰਾ ਵੱਡੇ ਵੱਡੇ ਲੋਕਾਂ ਨਾਲ ਮੇਲ ਗੇਲ ਏ।

ਮਾਧੋ : ਕੀ ਆਖਦੇ ਓ ਚੌਧਰੀ ਜੀ ? ਸਾਡੇ ਨਾਲ ਮਖ਼ੌਲ ਨਾ ਕਰੋ। ਅਸੀਂ ਤਾਂ ਸਧਾਰਨ ਲੋਕ ਆਂ।

ਮੁਖੀਆ : ਪਰ ਤੇਰਾ ਇਹ ਮੁੰਡਾ ਤਾਂ ਰਾਜੇ ਦੀ ਉਡੀਕ ਵਿਚ ਬੈਠੈ।

ਮਾਧੋ : ਨਿਆਣਾ ਏ, ਪਾਗਲ ਏ, ਇਸ ਦੀਆਂ ਗੱਲਾਂ 'ਤੇ ਨਾ ਜਾਉ।

ਮੁਖੀਆ : ਨਹੀਂ ਨਹੀਂ, ਇਸ ਵਿਚ ਚਰਜ ਦੀ ਕੀ ਗੱਲ ਏ ? ਭਲਾ ਰਾਜੇ ਨੂੰ ਤੁਹਾਡੇ ਵਰਗਾ ਯੋਗ ਘਰ ਕਿਥੋਂ ਲਭਣੈ ? ਵੇਖਦਾ ਨਹੀਂ ਇਸੇ ਕਰ ਕੇ ਤਾਂ ਉਹਨੇ ਆਪਣਾ ਨਵਾਂ ਡਾਕਖ਼ਾਨਾ ਐਨ ਤੇਰੇ ਘਰ ਸਾਹਮਣੇ ਖੋਲ੍ਹਿਆ ਏ। ਓਏ ਮੁੰਡਿਆ ਤੇਰੇ ਨਾਂ 'ਤੇ ਰਾਜੇ ਦੀ ਚਿੱਠੀ ਆਈ ਪਈ ਏ।

ਅਮਲ : (ਤ੍ਰੱਭਕ ਕੇ) ਸੱਚ ?

ਮੁਖੀਆ : ਹੋਰ ਨਹੀਂ ਤਾਂ ਕੀ ਝੂਠ। ਤੇਰੇ ਨਾਲ ਰਾਜੇ ਦੀ ਯਾਰੀ ! (ਇਕ ਲਿਖਿਆ ਕਾਗਜ਼ ਫੜਾ ਕੇ) ਹਾ ਹਾ ਹਾ ਹਾ। ਇਹ ਐ ਉਹਦੀ ਚਿੱਠੀ।

ਅਮਲ : ਮੇਰੇ ਨਾਲ ਠੱਠਾ ਨਾ ਕਰੋ। ਸਾਈਂ ਬਾਬਾ, ਸਾਈਂ ਬਾਬਾ ? ਤੂੰ ਦਸ ਤਾਂ ਕੀ ਸੱਚ ਮੁਚ ਰਾਜੇ ਦੀ ਚਿੱਠੀ ਆਈ ਏ ?

ਅਮਲ : ਪਰ ਮੈਨੂੰ ਤਾਂ ਇਸ ਉਤੇ ਕੁਝ ਵੀ ਨਹੀਂ ਦਿਸਦਾ । ਅਜ ਮੈਨੂੰ ਹਰ ਚੀਜ਼ ਖ਼ਾਲੀ ਖ਼ਾਲੀ ਦਿਸਦੀ ਏ। ਚੌਧਰੀ ਜੀ ਦੱਸੋ ਖਾਂ ਇਸ ਚਿੱਠੀ ਵਿਚ ਕੀ ਕੁਝ ਲਿਖਿਆ ਹੋਇਆ ਏ ?

ਮੁਖੀਆ : ਰਾਜੇ ਨੇ ਲਿਖਿਆ ਏ ''ਮੈਂ ਅਜ ਕਲ੍ਹ ਵਿਚ ਤੁਹਾਡੇ ਘਰ ਆ ਰਿਹਾ ਹਾਂ, ਮੇਰੇ ਲਈ ਖਿੱਲਾਂ ਦਾ ਭੋਗ ਤਿਆਰ ਕਰਕੇ ਰਖਣਾ। ਰਾਜ ਭਵਨ ਮੈਨੂੰ ਚੰਗਾ ਨਹੀਂ ਲਗਦਾ।'' ਹਾ ਹਾ ਹਾ ਹਾ !

ਮਾਧੋ : (ਹੱਥ ਜੋੜ ਕੇ) ਚੌਧਰੀ ਜੀ ਦੁਹਾਈ ਰੱਬ ਦੀ। ਇਹੋ ਜਿਹੇ ਮਖ਼ੌਲ ਨਾ ਕਰੋ।

ਠਾਕਰ ਦਾਦਾ : ਮਖ਼ੌਲ ! ਇਸ ਦੀ ਕੀ ਮਜਾਲ ਏ ਮਖ਼ੌਲ ਕਰੇ।

ਮਾਧੋ : ਠਾਕਰ ਦਾਦਾ ਤੇਰਾ ਵੀ ਸਿਰ ਫਿਰ ਗਿਆ ਏ ?

ਠਾਕਰ ਦਾਦਾ : ਹਾਂ ਮੇਰਾ ਸਿਰ ਫਿਰ ਗਿਆ ਏ। ਤਾਂ ਹੀ ਅਜ ਇਸ ਚਿੱਟੇ ਕਾਗਜ਼ ਉਤੇ ਅੱਖਰ ਵੇਖ ਰਿਹਾ ਹਾਂ। ਰਾਜਾ ਲਿਖਦਾ ਏ, 'ਉਹ ਆਪ ਅਮਲ ਨੂੰ ਵੇਖਣ ਆ ਰਿਹਾ ਹੈ ਤੇ ਆਪਣੇ ਨਾਲ ਰਾਜ ਵੈਦ ਜੀ ਨੂੰ ਲਿਆ ਰਿਹਾ ਹੈ।''

ਅਮਲ : ਸਾਈਂ ਬਾਬਾ, ਔਹ ਵੇਖ ! ਔਹ ਸੁਣ ! ਉਸ ਦਾ ਨਰਸਿੰਙਾ ਵਜ ਰਿਹਾ ਏ। ਸੁਣਦੈਂ ਨਾ ?

ਮੁਖੀਆ : ਹਾ ਹਾ ਹਾ ਹਾ ! ਥੋੜਾ ਜਿਹਾ ਉਸ ਦਾ ਸਿਰ ਹੋਰ ਫਿਰ ਜਾਵੇ ਤਾਂ ਉਹ ਚੰਗੀ ਤਰ੍ਹਾਂ ਸੁਣ ਸਕੇਗਾ।

ਅਮਲ : ਚੌਧਰੀ ਜੀ, ਮੈਂ ਸਮਝਦਾ ਸਾਂ ਤੁਸੀਂ ਮੇਰੇ ਨਾਲ ਗੁੱਸੇ ਓ, ਮੈਨੂੰ ਪਿਆਰ ਨਹੀਂ ਕਰਦੇ। ਤੁਸੀਂ ਸੱਚ ਮੁਚ ਹੀ ਰਾਜੇ ਦੀ ਚਿੱਠੀ ਲਿਆਓਗੇ – ਮੈਂ ਸੋਚਿਆ ਵੀ ਨਹੀਂ ਸੀ। ਲਿਆਓ, ਮੈਨੂੰ ਆਪਣੇ ਚਰਨਾਂ ਦੀ ਮਿੱਟੀ ਲੈਣ ਦਿਓ।

ਮੁਖੀਆ : ਨਾ, ਇਸ ਮੁੰਡੇ ਵਿਚ ਸ਼ਰਧਾ ਭਗਤੀ ਤਾਂ ਹੈ। ਉੱਜ ਭਾਵੇਂ ਝੱਲਾ ਏ। ਪਰ ਦਿਲ ਦਾ ਚੰਗਾ ਏ।

ਅਮਲ : ਜਾਪਦੈ, ਚਾਰ ਪਹਿਰ ਬੀਤ ਗਏ ਨੇ ਔਹ ਘੜਿਆਲ ਵੱਜ ਰਿਹੈ ਟਨ ਟਨ ਟਨ – ਟਨ ਟਨ ਟਨ ! ਸੰਝ ਦਾ ਤਾਰਾ ਨਿਕਲ ਆਇਐ ਸਾਈਂ। ਮੈਨੂੰ ਕਿਉਂ ਨਹੀਂ ਦਿਸਦਾ ?

ਠਾਕਰ ਦਾਦਾ : ਇਨ੍ਹਾਂ ਤਾਕੀ ਜੁ ਬੰਦ ਕਰ ਦਿਤੀ ਏ ਮੈਂ ਖੋਲ੍ਹ ਦੇਵਾਂ।

(ਬਾਹਰਲੇ ਬੂਹੇ ਉਤੇ ਠਕ ਠਕ)

ਮਾਧੋ : ਇਹ ਕੀ ! ਇਹ ਕੀ ! ਇਹ ਕੀ ਬਿਪਤਾ ਏ !

ਇਕ ਆਵਾਜ਼ : (ਬਾਹਰੋਂ) ਬੂਹਾ ਖੋਲ੍ਹੋ।

ਮਾਧੋ : ਤੁਸੀਂ ਕੌਣ ਹੋ ?

ਆਵਾਜ਼ : ਬੂਹਾ ਖੋਲ੍ਹੋ।

ਮਾਧੋ : ਚੌਧਰੀ ਜੀ ਇਹ ਕਿਤੇ ਡਾਕੂ ਤੇ ...

ਮੁਖੀਆ : ਕੌਣ ਐ ਓਏ ਮੈਂ ਪੰਚਾਨਣ ਮੁਖੀਆ ਬੋਲਦਾਂ। ਤੁਹਾਨੂੰ ਡਰ ਨਹੀਂ ਲਗਦਾ ਮੇਰੇ ਨਾਂ ਤੋਂ ? ਦੇਖੋ ਇਕ ਵਾਰ ਆਵਾਜ਼ ਬੰਦ ਹੋ ਗਈ ਏ। ਪੰਚਾਨਣ ਦੀ ਆਵਾਜ਼ ਸੁਣਨ ਸਾਰ ਬਸ ਚੁੱਪ ਹੋ ਗਏ, ਕਿੱਡਾ ਵੀ ਵੱਡਾ ਡਾਕੂ ਹੋਵੇ, ਉਹ ਵੀ ..।

ਮਾਧੋ : (ਤਾਕੀ ਵਿਚੋਂ ਮੂੰਹ ਕਢ ਕੇ) ਬੂਹਾ ਤੋੜ ਦਿਤਾ ਏ, ਇਸੇ ਕਰਕੇ ਹੁਣ ਆਵਾਜ਼ ਨਹੀਂ ਆਉਂਦੀ।

(ਰਾਜਦੂਤ ਦਾ ਪ੍ਰਵੇਸ਼)

ਰਾਜਦੂਤ : ਮਹਾਰਾਜ ਅਜ ਰਾਤ ਨੂੰ ਆਉਣਗੇ।

ਮੁਖੀਆ : ਹੇ ਰੱਬਾ !

ਅਮਲ : ਰਾਤ ਨੂੰ ਕਿਸ ਵੇਲੇ ?

ਦੂਤ : ਅਜ ਰਾਤ ਦੇ ਦੂਜੇ ਪਹਿਰ।

ਅਮਲ : ਜਦੋਂ ਮੇਰਾ ਮਿੱਤਰ ਪਹਿਰੇਦਾਰ ਨਗਰ ਦੇ ਸ਼ਾਹੀ ਦਰਵਾਜ਼ੇ ਉਤੇ ਘੜਿਆਲ ਵਜਾਏਗਾ – ਟਨ ਟਨ ਟਨ, ਟਨ ਟਨ ਟਨ ! ਉਦੋਂ ?

ਦੂਤ : ਹਾਂ ਉਦੋਂ। ਰਾਜੇ ਨੇ ਆਪਣੇ ਬਾਲਕ ਮਿੱਤਰ ਨੂੰ ਵੇਖਣ ਲਈ ਆਪਣੇ ਸਭ ਤੋਂ ਵੱਡੇ ਰਾਜਵੈਦ ਨੂੰ ਘਲਿਆ ਏ।

(ਰਾਜਵੈਦ ਦਾ ਪ੍ਰਵੇਸ਼)

ਰਾਜ ਵੈਦ : ਇਹ ਕੀ ! ਚੌਹੀਂ ਪਾਸੀਂ ਬੂਹੇ ਬਾਰੀਆਂ ਬੰਦ। ਖੋਲ੍ਹ ਦਿਉ ! ਜਿੰਨੇ ਬੂਹੇ ਬਾਰੀਆਂ ਨੇ ਸਭ ਖੋਲ੍ਹ ਦਿਉ। (ਅਮਲ ਦੇ ਪਿੰਡੇ ਨੂੰ ਹੱਥ ਲਾ ਕੇ) ਪੁੱਤ ਕੀ ਹਾਲ ਏ ਤੇਰਾ ?

ਅਮਲ : ਬੜਾ ਚੰਗਾ ਏ ਰਾਜ ਵੈਦ ਜੀ। ਮੈਨੂੰ ਹੁਣ ਕੋਈ ਰੋਗ ਨਹੀਂ, ਕੋਈ ਪੀੜ ਨਹੀਂ। ਆਹ, ਸਭ ਬੂਹੇ ਖੋਲ੍ਹ ਦਿਤੇ ਨੇ। ਸਾਰੇ ਤਾਰੇ ਵੇਖ ਸਕਣਾ – ਹਨੇਰੇ ਤੋਂ ਪਰਲੇ ਪਾਰ ਤੀਕ ਚਮਕਦੇ ਤਾਰਿਆਂ ਨੂੰ ...।

ਰਾਜ ਵੈਦ : ਅੱਧੀ ਰਾਤ ਨੂੰ ਜਦ ਮਹਾਰਾਜ ਆਉਣਗੇ ਉਦੋਂ ਤੂੰ ਬਿਸਤਰੇ ਤੋਂ ਉਠ ਕੇ ਉਨ੍ਹਾਂ ਨਾਲ ਬਾਹਰ ਜਾ ਸਕੇਂਗਾ ?

ਅਮਲ : ਜਾ ਸਕਾਂਗਾ। ਮੈਂ ਜਾ ਸਕਾਂਗਾ। ਜੇ ਬਾਹਰ ਜਾ ਸਕਾਂ ਤਾਂ ਬਚ ਜਾਵਾਂ। ਮੈਂ ਮਹਾਰਾਜ ਨੂੰ ਆਖਾਂਗਾ, ਇਸ ਹਨੇਰੇ ਆਕਾਸ਼ 'ਤੇ ਮੈਨੂੰ ਧਰੂ ਤਾਰਾ ਵਿਖਾਓ। ਜਾਪਦੈ, ਮੈਂ ਇਹ ਤਾਰਾ ਕਈ ਵਾਰ ਵੇਖਿਆ ਏ, ਪਰ ਇਹ ਕਿਹੜਾ ਏ, ਇਹ ਮੈਂ ਜਾਣਦਾ ਨਹੀਂ।

ਰਾਜ ਵੈਦ : ਉਹ ਸਾਰਿਆਂ ਦੀ ਪਛਾਣ ਕਰਾ ਦੇਣਗੇ। (ਮਾਧੋ ਨੂੰ) ਇਸ ਕਮਰੇ ਨੂੰ ਮਹਾਰਾਜ ਦੇ ਆਗਮਨ ਲਈ ਸਾਫ਼ ਕਰਕੇ ਫੁੱਲਾਂ ਨਾਲ ਸਜਾ ਰਖੋ (ਮੁਖੀਏ ਵਲ ਇਸ਼ਾਰਾ ਕਰਕੇ) ਇਸ ਆਦਮੀ ਨੂੰ ਇਸ ਕਮਰੇ ਵਿਚ ਰਹਿਣ ਦੀ ਆਗਿਆ ਨਹੀਂ।

ਅਮਲ : ਨਾ ਨਾ, ਰਾਜ ਵੈਦ ਜੀ, ਇਹ ਮੇਰੇ ਮਿੱਤਰ ਨੇ। ਤੁਸੀਂ ਜਦੋਂ ਅਜੇ ਆਏ ਨਹੀਂ ਸੀ ਇਨ੍ਹਾਂ ਨੇ ਹੀ ਮੈਨੂੰ ਰਾਜੇ ਦੀ ਚਿੱਠੀ ਲਿਆ ਕੇ ਦਿਤੀ ਸੀ।

ਰਾਜ ਵੈਦ : ਹੱਛਾ, ਜੇ ਇਹ ਤੇਰਾ ਮਿੱਤਰ ਹੈ ਤਾਂ ਇਹ ਵੀ ਇਸ ਕਮਰੇ ਵਿਚ ਰਹਿ ਸਕਦੈ।

ਮਾਧੋ : (ਅਮਲ ਦੇ ਕੰਨ ਵਿਚ) ਬੇਟਾ, ਮਹਾਰਾਜ ਤੈਨੂੰ ਪਿਆਰ ਕਰਦੇ ਨੇ। ਉਹ ਅਜ ਆਪ ਹੀ ਆ ਰਹੇ ਨੇ। ਉਨ੍ਹਾਂ ਅਗੇ ਅਜ ਬੇਨਤੀ ਕਰੀਂ - ਸਾਡੀ ਹਾਲਤ ਕੁਝ ਚੰਗੀ ਨਹੀਂ। ਤੂੰ ਤਾਂ ਸਭ ਕੁਝ ਜਾਣਦਾ ਈ ਏਂ।

ਅਮਲ : ਇਹ ਮੈਂ ਫ਼ੈਸਲਾ ਕਰ ਲਿਐ ਫੁੱਫੜ ਤੂੰ ਕੋਈ ਚਿੰਤਾ ਨਾ ਕਰ।

ਮਾਧੋ : ਕੀ ਫੈਸਲਾ ਕੀਤਾ ਏ ਪੁੱਤ ?

ਅਮਲ : ਮੈਂ ਉਨ੍ਹਾਂ ਅਗੇ ਅਰਜ਼ ਕਰਾਂਗਾ ਮੈਨੂੰ ਆਪਣੇ ਡਾਕਖਾਨੇ ਦਾ ਹਰਕਾਰਾ ਬਣਾ ਲੈਣ। ਮੈਂ ਦੇਸ ਦੇਸ, ਘਰ ਘਰ ਉਨਾਂ ਦੀਆਂ ਚਿੱਠੀਆਂ ਵੰਡਦਾ ਫਿਰਾਂਗਾ।

ਮਾਧੋ : (ਮੱਥੇ ਉਤੇ ਹੱਥ ਮਾਰ ਕੇ) ਹਾਏ ਮੇਰੇ ਭਾਗ।

ਅਮਲ : ਫੁੱਫੜ, ਮਹਾਰਾਜ ਆਉਣਗੇ ਤਾਂ ਉਨ੍ਹਾਂ ਦੇ ਖਾਣ ਲਈ ਕੀ ਬਣਾ ਕੇ ਰਖੇਂਗਾ ...?

ਰਾਜਦੂਤ : ਉਨ੍ਹਾਂ ਆਖ ਦਿਤਾ ਏ ਤੁਹਾਡੇ ਘਰ ਉਹ ਖਿੱਲਾਂ ਦਾ ਭੋਜਨ ਕਰਨਗੇ।

ਅਮਲ : ਖਿੱਲਾਂ ? ਚੌਧਰੀ ਜੀ ਤੁਸੀਂ ਤਾਂ ਪਹਿਲਾਂ ਈ ਦੱਸ ਦਿਤਾ ਸੀ। ਮਹਾਰਾਜ ਦੀਆਂ ਸਭ ਗੱਲਾਂ ਤੁਸੀਂ ਜਾਣਦੇ ਓ। ਅਸੀਂ ਤਾਂ ਕੁਝ ਵੀ ਨਹੀਂ ਸਾਂ ਜਾਣਦੇ।

ਮੁਖੀਆ : ਮੇਰੇ ਘਰ ਜੇ ਆਦਮੀ ਘੱਲ ਦਿਉ ਤਾਂ ਰਾਜੇ ਲਈ ਕੋਈ ਚੰਗਾ ਚੰਗਾ ...।

ਰਾਜ ਵੈਦ : ਕੋਈ ਲੋੜ ਨਹੀਂ, ਹੁਣ ਤੁਸੀਂ ਸਾਰੇ ਚੁੱਪ ਕਰਕੇ ਬਹਿ ਜਾਉ। ਇਸ ਨੂੰ ਨੀਂਦ ਆ ਰਹੀ ਏ। ਮੈਂ ਇਸ ਦੇ ਸਰ੍ਹਾਣੇ ਬੈਠਾਂਗਾ। ਇਸ ਨੂੰ ਨੀਂਦ ਆ ਰਹੀ ਏ। ਦੀਵਾ ਬੁਝਾ ਦਿਉ। ਬਸ ਆਕਾਸ਼ ਦੇ ਤਾਰਿਆਂ ਦੀ ਲੋਅ ਆਵੇ। ਸ਼ ਸ਼ ਸ਼... ਸੌਂ ਗਿਆ ਏ।

ਮਾਧੋ : (ਠਾਕਰ ਦਾਦਾ ਨੂੰ) ਤੂੰ ਉਥੇ ਬੁੱਤ ਬਣਿਆਂ ਕਿਉਂ ਖੜਾ ਏਂ ਇਸ ਤਰ੍ਹਾਂ ਹੱਥ ਜੋੜੀ ? ਮੈਨੂੰ ਡਰ ਜਿਹਾ ਲਗਦਾ ਏ। ਇਹ ਜੋ ਕੁਝ ਵੇਖ ਰਿਹਾ ਹਾਂ ਕੀ ਇਹ ਚੰਗਾ ਸ਼ਗਨ ਏ? ਕਮਰੇ ਨੂੰ ਹਨੇਰਾ ਕਿਉਂ ਕਰ ਰਹੇ ਨੇ? ਤਾਰਿਆਂ ਦੀ ਲੋਅ ਨੇ ਕੀ ਕਰਨੈ?

ਠਾਕਰ ਦਾਦਾ : ਚੁੱਪ ਕਰ, ਨਾਸਤਕਾ ! ਗੱਲਾਂ ਨਾ ਕਰ।

(ਸੁਧਾ ਦਾ ਪ੍ਰਵੇਸ਼)

ਸੁਧਾ : ਅਮਲ !

ਰਾਜ ਵੈਦ : ਉਹ ਸੌਂ ਗਿਆ ਏ।

ਸੁਧਾ : ਮੈਂ ਉਸ ਲਈ ਫੁੱਲ ਲਿਆਂਦੇ ਨੇ। ਕੀ ਮੈਂ ਉਸ ਦੇ ਹੱਥ ਵਿਚ ਫੁੱਲ ਨਹੀਂ ਦੇ ਸਕਦੀ ?

ਰਾਜ ਵੈਦ : ਹੱਛਾ, ਲਿਆ ਦੇਹ ਆਪਣੇ ਫੁੱਲ।

ਸੁਧਾ : ਉਹ ਜਾਗੇਗਾ ਕਦ ?

ਰਾਜ ਵੈਦ : ਹੁਣੇ ਜਦੋਂ ਮਹਾਰਾਜ ਆ ਕੇ ਉਸ ਨੂੰ ਬੁਲਾਉਣਗੇ।

ਸੁਧਾ : ਉਦੋਂ ਕੀ ਤੁਸੀਂ ਇਕ ਗੱਲ ਉਹਦੇ ਕੰਨਾਂ ਵਿਚ ਹੌਲੀ ਦੇ ਕੇ ਆਖ ਦਿਉਗੇ ?

ਰਾਜ ਵੈਦ : ਕੀ ਆਖੀਏ ?

ਸੁਧਾ : ਆਖਣਾ, ਸੁਧਾ ਤੈਨੂੰ ਫੁੱਲ ਦੇਣਾ ਭੁੱਲੀ ਨਹੀਂ।

(ਪਰਦਾ)

×××